# ਦੇਸ਼-ਦੇਸ਼ਾਂਤਰ

(ਬਰਮਾ, ਥਾਈਲੈਂਡ, ਕੀਨੀਆ, ਤਨਜਾਨੀਆ
ਅਤੇ ਪਾਕਿਸਤਾਨ ਦੀਆਂ ਯਾਤਰਾਵਾਂ)

ਸੂਬਾ ਸੁਰਿੰਦਰ ਕੌਰ ਖਰਲ

International Publishers
of Indian and Foreign Languages



*Travelogue/Burma/Thailand/Africa/Pakistan*

ISBN : 978-93-5068-070-4
Price : 135/-

**Desh-Deshtanter**

*by*

**Suba Surinder Kaur Kharal**

Namdhari Engg. Works, Kurali Road,
Roop Nagar-140001 (Punjab)
Mobile : 98157-03588, 96539-05321
94173-76345, 94172-73345
Email: subakharal952@yahoo.com
Website: www.subasurinderkaur.com



2012
Lokgeet Parkashan
S.C.O. 26-27, Sector 34 A, Chandigarh-160022
India
Ph.0172-5077427, 5077428
Punjabi Bhawan Ludhiana, 98154-71219
Type Setting & Design PCIS
Printed & bound at Unistar Books Pvt. Ltd.
301, Industrial Area, Phase-9,
S.A.S. Nagar, Mohali-Chandigarh (India)
Mob: 98154-71219

# ਤਤਕਰਾ

# ਬਰਮਾ ਤੇ ਥਾਈਲੈਂਡ ਦੀ ਯਾਤਰਾ

**(8 ਤੋਂ 24 ਮਾਰਚ 1994)**

## ਦਿੱਲੀ ਤੋਂ ਬੈਂਕਾਕ ਤੱਕ

ਭਾਰਤ ਦੀ ਆਜ਼ਾਦੀ ਦੀ ਲੜਾਈ ਦਾ ਮੁੱਢ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ ਸਰਕਾਰ ਵਿਰੁਧ 'ਨਾਮਿਲਵਰਤਣ ਅੰਦੋਲਨ' ਚਲਾ ਕੇ ਬੰਨ੍ਹਿਆ, ਜਿਸ ਨੂੰ ਬਾਅਦ ਵਿਚ ਕਾਂਗਰਸ ਨੇ ਅਪਣਾਇਆ।

ਦੇਸ਼ ਦੇ ਪ੍ਰਥਮ ਰਾਸ਼ਟਰਪਤੀ ਡਾ. ਰਾਜਿੰਦਰ ਪ੍ਰਸ਼ਾਦ ਦੇ ਕਥਨ ਅਨੁਸਾਰ ਦੇਸ਼ ਦੀ ਸੁਤੰਤਰਤਾ ਦੀ ਮਸ਼ਾਲ ਇਨ੍ਹਾਂ ਤੋਂ ਹੀ ਅੱਗੇ ਆ ਕੇ ਆਲ ਇੰਡੀਆ ਨੈਸ਼ਨਲ ਕਾਂਗਰਸ ਅਤੇ ਹੋਰ ਉਗਰ ਰੂਪ ਧਾਰੀ ਲਹਿਰਾਂ ਨੇ ਪ੍ਰਾਪਤ ਕੀਤੀ ਜਿਸ ਦੇ ਫਲਸਰੂਪ ਭਾਰਤ ਨੂੰ ਅੰਗਰੇਜ਼ਾਂ ਦੀ ਗੁਲਾਮੀ ਤੋਂ ਨਿਜ਼ਾਤ ਮਿਲੀ।

ਅੰਗਰੇਜ਼ ਸਰਕਾਰ ਨੇ ਸਭ ਤੋਂ ਪਹਿਲਾਂ ਨਾਮਧਾਰੀ ਲਹਿਰ ਬਾਰੇ ਲਿਖਿਆ (Rebels against the British Rule) ਅਰਥਾਤ 'ਬ੍ਰਿਟਿਸ਼ ਰਾਜ ਦੇ ਖਿਲਾਫ ਬਾਗੀ' ਬਾਕੀ ਸਭ ਦੇਸ਼ ਭਗਤੀ ਦੀਆਂ ਲਹਿਰਾਂ ਨੇ ਬਾਅਦ ਵਿਚ ਜਨਮ ਲਿਆ। ਸਿਰਫ਼ ਨਾਮਧਾਰੀਆਂ ਵਾਸਤੇ ਹੀ ਇਹ ਗੱਲ ਬ੍ਰਿਟਿਸ਼ ਸਰਕਾਰ ਦੇ ਰਿਕਾਰਡ ਵਿਚ ਲਿਖੀ ਗਈ, "ਕੂਕਾ ਕਦੇ ਅੰਗਰੇਜ਼ ਸਰਕਾਰ ਦਾ ਵਫਾਦਾਰ ਨਹੀਂ ਹੋ ਸਕਦਾ।"

ਅੰਗਰੇਜ਼ ਸਰਕਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੋਂ ਬਹੁਤ ਡਰਦੀ ਸੀ ਕਿਉਂਕਿ ਸ੍ਰੀ ਸਤਿਗੁਰੂ ਜੀ ਨੇ ਅੰਗਰੇਜ਼ ਸਾਮਰਾਜ ਦੀਆਂ ਜੜ੍ਹਾਂ ਹਿਲਾ ਦਿੱਤੀਆਂ ਸਨ। ਸਰਕਾਰ ਨੇ ਬੌਖਲਾ ਕੇ 'ਕੂਕਾ ਮੂਵਮੈਂਟ' ਨੂੰ ਸਖ਼ਤੀ ਨਾਲ ਦਬਾਉਣ ਦੀ ਨੀਤੀ ਅਪਣਾਈ। ਸਮੁੱਚੇ ਨਾਮਧਾਰੀ ਪੰਥ 'ਤੇ ਤਸ਼ੱਦਦ ਕੀਤੇ ਗਏ। ਅਨੇਕ ਨਾਮਧਾਰੀ ਸਿੰਘਾਂ ਨੂੰ ਤਸੀਹੇ ਦੇ ਕੇ, ਸਮੁੰਦਰ ਵਿਚ ਡੋਬ ਕੇ ਸ਼ਹੀਦ ਕੀਤਾ ਗਿਆ। ਅੰਮ੍ਰਿਤਸਰ, ਰਾਏਕੋਟ, ਲੁਧਿਆਣਾ ਤੇ ਮਲੇਰਕੋਟਲਾ ਵਿਖੇ ਅਨੇਕ ਨਾਮਧਾਰੀ ਦੇਸ਼ ਭਗਤਾਂ ਨੂੰ ਸ਼ਰੇਆਮ ਫਾਂਸੀ ਦੇ ਕੇ ਤੋਪਾਂ ਨਾਲ ਉਡਾ ਕੇ ਸ਼ਹੀਦ ਕਰ ਦਿੱਤਾ ਗਿਆ। ਉਪਰੰਤ 17 ਜੁਲਾਈ 1872 ਨੂੰ ਕਮਿਸ਼ਨਰ ਟੀ. ਡੀ. ਫੋਰਸਿਥ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਸੂਬਿਆਂ ਦੀ ਨਜ਼ਰਬੰਦੀ ਦਾ ਸਰਕਾਰੀ ਆਦੇਸ਼ ਦੇ ਦਿੱਤਾ। ਕੁਝ ਚਿਰ ਅਲਾਹਾਬਾਦ ਨਜ਼ਰਬੰਦ ਰੱਖਣ ਤੋਂ ਬਾਅਦ ਬ੍ਰਿਟਿਸ਼ ਹਕੂਮਤ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ 16 ਮਾਰਚ, 1872 ਨੂੰ ਜਲਾਵਤਨ ਕਰ ਕੇ ਬਰਮਾ ਦੀ ਰਾਜਧਾਨੀ

ਰੰਗੂਨ ਪਹੁੰਚਾ ਦਿੱਤਾ ਤੇ ਫਿਰ ਰੰਗੂਨ ਤੋਂ ਬਦਲ ਕੇ ਬਰਮਾ ਦੇ 'ਮਰਗੋਈ' ਟਾਪੂ ਲਿਜਾਇਆ ਗਿਆ। ਸਤਿਗੁਰੂ ਜੀ ਦੇ ਚਾਰ ਸੂਬਿਆਂ (ਵਿਸ਼ੇਸ਼ ਆਗੂਆਂ) ਨੂੰ ਬਰਮਾ ਵਿਖੇ ਮੌਲਮੀਨ ਜੇਲ੍ਹ 'ਚ ਰੱਖਿਆ ਗਿਆ।

ਬਰਮਾ ਦੇਸ਼ ਵਿਚ ਜਿਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਨਜ਼ਰਬੰਦ ਰੱਖਿਆ ਗਿਆ, ਉਨ੍ਹਾਂ ਥਾਵਾਂ ਦੀ ਭਾਲ ਕਰਨ ਲਈ ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਰੋਪੜ ਤੋਂ ਮੈਨੂੰ ਸੂਬਾ ਸੁਰਿੰਦਰ ਕੌਰ ਖਰਲ ਤੇ ਮੇਰੇ ਪਤੀ ਸ: ਭਗਵੰਤ ਸਿੰਘ ਅਤੇ ਦਿੱਲੀ ਦੇ ਸ: ਜਸਵਿੰਦਰ ਸਿੰਘ ਹਿਸਟੋਰੀਅਨ ਨੂੰ ਬਰਮਾ ਭੇਜਿਆ।

ਬਰਮਾ ਦੇਸ਼ ਦਾ ਨਾਂ ਲੈਂਦਿਆਂ ਹੀ ਮਨ ਵਿਚ ਅੰਕਿਤ ਹੋ ਜਾਂਦੀ ਹੈ ਸੰਤ ਵਰਿਆਮ ਸਿੰਘ ਮੁਸੱਵਰ ਦੀ ਬਣਾਈ ਹੋਈ ਤਸਵੀਰ: ਇਕ ਬੰਗਲਾ ਜਿਸ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸੱਚੇ ਪਾਤਸ਼ਾਹ ਅਤੇ ਭਾਈ ਨਾਨੂੰ ਸਿੰਘ ਸੇਵਕ ਖੜ੍ਹੇ ਹਨ ਤੇ ਬਾਹਰ ਪੁਲੀਸ ਦਾ ਪਹਿਰਾ ਲੱਗਿਆ ਹੋਇਆ ਹੈ। ਬਰਮਾ ਇਕ ਸੁਪਨ-ਦੇਸ਼ ਜਿਹਾ ਜਾਪਦਾ ਹੈ। ਨਜ਼ਰਬੰਦੀ ਦੌਰਾਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕਿਵੇਂ ਉਥੇ ਰਹੇ ਹੋਣਗੇ? ਵਿਯੋਗ 'ਤ ਤੜਪਦੇ ਸਿੰਘ ਕਿਵੇਂ ਲੁਕ-ਲੁਕਾ ਕੇ ਦਰਸ਼ਨ ਕਰਨ ਜਾਂਦੇ ਹੋਣਗੇ। ਸੀਨੇ 'ਚ ਬੜੀ ਖਿੱਚ ਜਿਹੀ ਉਠਦੀ ਹੈ, ਇਹ ਸਭ ਕੁੱਝ ਸੋਚ ਕੇ। ਇਸ ਖਿੱਚ ਨੂੰ ਬਰਮਾ ਤੋਂ ਰੂਪਨਗਰ (ਰੋਪੜ) ਵਿਖੇ ਆ ਕੇ ਪਰਿਵਾਰ ਸਮੇਤ ਨਿਵਾਸ ਕਰ ਰਹੇ ਡਾਕਟਰ ਸਰਦਾਰ ਸਿੰਘ ਗਾਂਧੀ ਨੇ ਹੋਰ ਵੀ ਵਧਾ ਦਿੱਤਾ, ਇਹ ਗੱਲਾਂ ਦੱਸ ਕੇ ਕਿ ਮੌਲਮੀਨ ਵਿਖੇ ਉਹ ਕਈ ਸਾਲ ਮਿਉਂਸਪਲ ਕਮਿਸ਼ਨਰ ਰਹੇ ਹਨ ਅਤੇ ਮੌਲਮੀਨ ਜੇਲ੍ਹ ਦੇ ਸਾਹਮਣੇ ਸੜਕ ਪਾਰ ਕਰ ਕੇ ਉਨ੍ਹਾਂ ਦਾ ਘਰ ਹੁੰਦਾ ਸੀ ਤੇ ਅੱਜ ਵੀ ਮੌਲਮੀਨ ਵਿਖੇ ਇਕ ਥੜ੍ਹਾ ਬਣਿਆ ਹੋਇਆ ਹੈ, ਜਿਥੋਂ ਭਜਨ ਕਰਨ ਦੀਆਂ ਆਵਾਜ਼ਾਂ ਆਉਂਦੀਆਂ ਹਨ, ਕਈਆਂ ਨੂੰ ਚਿੱਟੇ ਕੱਪੜਿਆਂ ਵਾਲੇ ਦੈਵੀ ਪੁਰਸ਼ਾਂ ਦੇ ਦਰਸ਼ਨ ਹੁੰਦੇ ਹਨ। ਬਰਮੀ ਲੋਕ ਇਸ ਥੜ੍ਹੇ ਦੀ ਪੂਜਾ ਕਰਦੇ ਹਨ ਅਤੇ ਇਥੇ ਸੁੱਖਾਂ ਸੁੱਖਦੇ ਹਨ ਜੋ ਪੂਰੀਆਂ ਹੁੰਦੀਆਂ ਹਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਬੜੀ ਸ਼ਰਧਾ ਬਣੀ ਹੋਈ ਹੈ ਡਾ. ਗਾਂਧੀ ਦੇ ਮਨ ਵਿਚ। ਭਾਰਤ ਵਿਚ ਆ ਕੇ ਉਨ੍ਹਾਂ ਦੇ ਮਨ ਅੰਦਰ ਭਾਵਨਾ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਗੱਦੀ ਦੇ ਮਾਲਕ, ਮੌਜੂਦਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਅਰਜ਼ ਕੀਤੀ ਜਾਵੇ ਕਿ ਬਰਮਾ ਵਿਚ ਜਿਥੇ ਜਿਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਰਹੇ, ਉਨ੍ਹਾਂ ਪਵਿੱਤਰ ਇਤਿਹਾਸਕ ਸਥਾਨਾਂ ਦੇ ਦਰਸ਼ਨ ਕੀਤੇ ਜਾਣ ਅਤੇ ਸੰਭਾਲ ਕੀਤੀ ਜਾਵੇ।

ਡਾ. ਗਾਂਧੀ ਤੇ ਉਨ੍ਹਾਂ ਦਾ ਪਰਿਵਾਰ ਪੰਜਾਬ ਵਿਖੇ ਵਸਦਾ ਹੈ ਪਰ ਉਨ੍ਹਾਂ ਦਾ ਵੱਡਾ ਸਪੁੱਤਰ ਸ: ਸੁਰਿੰਦਰ ਸਿੰਘ ਆਪਣੇ ਪਰਿਵਾਰ ਸਮੇਤ ਮੌਲਮੀਨ (ਬਰਮਾ) ਵਿਖੇ ਰਹਿੰਦਾ ਹੈ। ਉਹ ਉਥੋਂ ਦੀ ਲਿਖਾਰੀ ਸਭਾ ਦਾ ਪ੍ਰਧਾਨ ਹੈ। ਡਾ. ਗਾਂਧੀ ਦੀ

ਸਪੁੱਤਰੀ ਡਾ. ਇੰਦਰਜੀਤ ਕੌਰ ਆਪਣੇ ਪਰਿਵਾਰ ਸਮੇਤ ਰੰਗੂਨ ਵਿਖੇ ਰਹਿੰਦੀ ਹੈ ਤੇ ਇਸ ਸ਼ਹਿਰ ਵਿਚ ਉਸ ਦਾ ਕਾਫ਼ੀ ਅਸਰ-ਰਸੂਖ ਹੈ। ਡਾ. ਗਾਂਧੀ ਨੇ ਸਾਨੂੰ ਆਖਿਆ ਕਿ ਜਦੋਂ ਵੀ ਤੁਸੀਂ ਬਰਮਾ ਜਾਣਾ ਹੋਵੇ ਤਾਂ ਮੇਰੀ ਧੀ ਅਤੇ ਮੇਰੇ ਪੁੱਤਰ ਦੇ ਘਰ ਠਹਿਰ ਸਕਦੇ ਹੋ, ਉਹ ਤੁਹਾਨੂੰ ਤੁਹਾਡੇ ਕੰਮ ਵਿਚ ਪੂਰਾ ਸਹਿਯੋਗ ਦੇਣਗੇ। ਬਰਮਾ ਜਾਣ ਦੀ ਇੱਛਾ ਨਾਲ ਮੈਂ ਡਾ. ਗਾਂਧੀ ਤੋਂ ਬਰਮੀ ਭਾਸ਼ਾ ਦੇ ਲਫਜ਼ ਸਿੱਖਣੇ ਸ਼ੁਰੂ ਕਰ ਲਏ। ਡਾ. ਗਾਂਧੀ ਨੇ ਮੈਨੂੰ ਆਪਣੀ ਧੀ ਬਣਾ ਲਿਆ ਹੈ ਅਤੇ ਆਪਣੀਆਂ ਚਾਰ ਧੀਆਂ ਵਾਂਗ ਹੀ ਮੈਨੂੰ ਪਿਆਰ ਤੇ ਸਤਿਕਾਰ ਦਿੰਦੇ ਹਨ। (ਡਾ: ਗਾਂਧੀ ਚ ਹੁਣ ਚੜ੍ਹਾਈ ਕਰ ਗਏ ਹਨ)

## ਸੁਫਨਿਆਂ ਨੂੰ ਖੰਬ ਲੱਗੇ

ਮੇਰੇ ਸੁਫਨਿਆਂ ਨੂੰ ਉਦੋਂ ਖੰਭ ਲੱਗਣੇ ਸ਼ੁਰੂ ਹੋ ਗਏ ਜਦੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਅਸੀਂ ਤਿੰਨ ਸਰੀਰਾਂ, ਦਿੱਲੀ ਦੇ ਸ੍ਰੀ ਜਸਵਿੰਦਰ ਸਿੰਘ ਹਿਸਟੋਰੀਅਨ ਅਤੇ ਰੂਪਨਗਰ ਤੋਂ ਮੈਂ (ਸੁਰਿੰਦਰ ਕੌਰ ਖਰਲ) ਅਤੇ ਮੇਰੇ ਪਤੀ ਸ੍: ਭਗਵੰਤ ਸਿੰਘ ਨੇ ਬਰਮਾ, ਜਿਸ ਦਾ ਨਾਂ ਅੱਜ ਕੱਲ੍ਹ ਮਯਨਮਾਰ ਰੱਖਿਆ ਗਿਆ ਹੈ, ਜਾਣ ਲਈ ਆਪੋ ਆਪਣੇ ਪਾਸਪੋਰਟਾਂ 'ਤੇ ਬਰਮਾ ਅੰਬੈਸੀ ਦਿੱਲੀ ਤੋਂ ਸੋਸ਼ਲ ਵਿਜ਼ਿਟ ਦੇ ਵੀਜ਼ੇ ਲਗਵਾ ਲਏ।

ਬਰਮਾ ਜਾਣ ਲਈ ਥਾਈਲੈਂਡ ਜਾਣਾ ਪੈਂਦਾ ਹੈ ਕਿਉਂਕਿ ਬੈਂਕਾਕ ਤੋਂ ਰੰਗੂਨ ਹਵਾਈ ਜਹਾਜ਼ ਜਾਂਦੇ ਹਨ, ਭਾਰਤ ਤੋਂ ਸਿੱਧਾ ਉਦੋਂ ਨਹੀਂ ਜਾਂਦੇ ਸਨ।

ਮਾਰਚ 1994 ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਬੈਂਕਾਕ ਦੌਰਾ ਨਿਯਤ ਸੀ। ਇਸ ਦੌਰੇ ਸਮੇਂ ਹੀ ਅਸੀਂ ਨਾਲ ਜਾਣਾ ਸੀ। ਬੈਂਕਾਕ ਵਿਖੇ ਵਿਦਿਅਕ ਸੰਮੇਲਨ ਕਰਨ ਦਾ ਪ੍ਰੋਗਰਾਮ ਵੀ ਉਲੀਕਿਆ ਹੋਇਆ ਸੀ। ਸ੍ਰੀ ਸਤਿਗੁਰੂ ਜੀ ਵੱਲੋਂ ਮੈਨੂੰ ਹੁਕਮ ਹੋਇਆ ਸੀ ਕਿ ਇਸ ਦੌਰੇ ਸਮੇਂ, ਮੈਂ ਸਰਬ ਹਿੰਦ ਨਾਮਧਾਰੀ ਇਸਤਰੀ ਵਿਦਿਅਕ ਜਥੇ (ਰਜਿ.) ਦੀ ਪ੍ਰਧਾਨ ਹੋਣ ਦੀ ਹੈਸੀਅਤ ਵਿਚ ਬੈਂਕਾਕ ਦੀਆਂ ਬੀਬੀਆਂ ਦਾ ਵਿਦਿਅਕ ਜਥਾ ਸਥਾਪਤ ਕਰ ਦਿਆਂ। ਬੀਬੀਆਂ ਦੇ ਅਰਜ਼ ਕਰਨ 'ਤੇ ਸੱਚੇ ਪਾਤਸ਼ਾਹ ਜੀ ਨੇ ਕਿਰਪਾ ਕਰ ਬੈਂਕਾਕ ਦੀਆਂ ਬੀਬੀਆਂ ਦੇ ਵਿਦਿਅਕ ਜਥੇ ਦੀ ਪ੍ਰਧਾਨ ਬੀਬੀ ਸੁਖਰਾਜ ਕੌਰ ਸੁਪਤਨੀ ਪ੍ਰਧਾਨ ਸੇਠ ਸਰਦਾਰ ਸਿੰਘ ਚਾਵਲਾ ਨੂੰ ਥਾਪ ਦਿੱਤਾ ਸੀ। ਅਸੀਂ ਜਾ ਕੇ ਸਿਰਫ਼ ਮੀਟਿੰਗ ਹੀ ਕਰਨੀ ਸੀ। ਨਾਮਧਾਰੀ ਵਿਦਿਅਕ ਜਥੇ ਦਾ ਮੁੱਖ ਕੰਮ ਹੁੰਦਾ ਹੈ ਬੱਚਿਆਂ ਨੂੰ ਪੰਜਾਬੀ ਸਿਖਾਉਣੀ ਅਤੇ ਭਾਰਤੀ ਸੰਸਕ੍ਰਿਤੀ ਨਾਲ ਜੋੜ ਕੇ ਰੱਖਣਾ।

## ਬੈਂਕਾਕ ਲਈ ਰਵਾਨਗੀ

ਬਰਮਾ ਜਾਣ ਲਈ ਅਸੀਂ ਤਿੰਨ ਜਣੇ ਦਿੱਲੀ ਤੋਂ ਬੈਂਕਾਕ ਲਈ ਅੱਠ ਮਾਰਚ ਨੂੰ ਰਵਾਨਾ ਹੋਏ। ਸਾਡੇ ਨਾਲ ਬੀਬੀ ਸਿਮਰਜੀਤ ਕੌਰ ਅਤੇ ਕਾਵਿਭੂਸ਼ਨ ਕਵੀ ਜੀਵਨ ਸਿੰਘ ਅਤੇ ਉਨ੍ਹਾਂ ਦੇ ਦੋ ਕਵੀਸ਼ਰ ਸਾਥੀ ਰਵੇਲ ਸਿੰਘ ਤੇ ਜਸਵੀਰ ਸਿੰਘ ਸਨ। ਦਿੱਲੀ ਤੋਂ ਬੈਂਕਾਕ 3010 ਕਿਲੋਮੀਟਰ ਦੀ ਦੂਰੀ 'ਤੇ ਹੈ। ਕਰੀਬ ਸਾਢੇ ਤਿੰਨ ਘੰਟੇ ਦਾ ਹਵਾਈ ਮਾਰਗ ਰਾਹੀਂ ਸਫ਼ਰ ਹੈ। ਬੈਂਕਾਕ ਏਅਰ ਪੋਰਟ 'ਤੇ ਸਾਨੂੰ ਲੈਣ ਆਏ ਹੋਏ ਸਨ ਸਰਵ ਸ੍ਰੀ ਹਰਪਾਲ ਸਿੰਘ ਗੁਰਵਿੰਦਰ ਸਿੰਘ ਨਰੂਲਾ ਤੇ ਹਰਵਿੰਦਰ ਸਿੰਘ ਕੋਮਲ। ਸਾਡਾ ਸਭਨਾਂ ਦਾ ਡੇਰਾ ਸੇਠ ਹਰਮਿੰਦਰ ਸਿੰਘ ਕੇ. ਐਸ. ਦੇ ਫਲੈਟ 'ਤੇ ਲਗਵਾਇਆ ਗਿਆ। ਇਹ 16 ਮੰਜ਼ਿਲਾਂ ਦੀ ਇਮਾਰਤ ਹੈ। ਸਾਡਾ ਡੇਰਾ ਤੀਜੀ ਮੰਜ਼ਿਲ 'ਤੇ ਲੱਗਾ।

## ਸੇਠ ਕੇ. ਐਸ. ਪਰਿਵਾਰ

ਇਸ 16 ਮੰਜ਼ਿਲੀ ਇਮਾਰਤ ਵਿਚ ਤਿੰਨ ਭਰਾ ਸੇਠ ਗੁਰਚਰਨ ਸਿੰਘ, ਸੇਠ ਹਰਮਿੰਦਰ ਸਿੰਘ ਤੇ ਸੇਠ ਤਰਨ ਸਿੰਘ ਰਹਿੰਦੇ ਹਨ। ਇਨ੍ਹਾਂ ਨੂੰ ਕੇ. ਐਸ. ਤਾਂ ਆਖਿਆ ਜਾਂਦਾ ਹੈ, ਕਿਉਂਕਿ ਇਨ੍ਹਾਂ ਦੇ ਪਿਤਾ ਦਾ ਨਾਂ ਸੰਤ ਕਰਤਾਰ ਸਿੰਘ ਹੈ। ਮਾਤਾ ਦਾ ਨਾਂ ਬੀਬੀ ਜਸਵੰਤ ਕੌਰ ਹੈ। ਸੇਠ ਹਰਮਿੰਦਰ ਸਿੰਘ ਕੇ. ਐਸ. ਅਤੇ ਬੀਬੀ ਬਲਵੀਰ ਕੌਰ ਦੇ ਘਰ ਪੋਤਾ (ਜਿਸ ਦਾ ਨਾਂ ਸ੍ਰੀ ਸਤਿਗੁਰੂ ਜੀ ਨੇ ਆਸਾ ਸਿੰਘ ਰੱਖਿਆ ਹੈ) ਹੋਇਆ, ਜਿਸ ਦੀ ਘਰ ਵਿਚ ਖੁਸ਼ੀ ਮਨਾਈ ਜਾ ਰਹੀ ਸੀ। ਅਸੀਂ ਘਰ ਵਿਚ ਸ੍ਰੀ ਸਤਿਗੁਰੂ ਜੀ ਦੇ ਆਉਣ ਤੋਂ ਪਹਿਲਾਂ ਖੁਸ਼ੀ ਤੇ ਉਤਸ਼ਾਹ ਨਾਲ ਹੋ ਰਹੀਆਂ ਤਿਆਰੀਆਂ ਦੇਖੀਆਂ। ਬੈਂਕਾਕ ਨਾਮਧਾਰੀ ਸਿੰਘਾਂ ਦਾ ਗੜ੍ਹ ਹੈ। 10000 ਨਾਮਧਾਰੀ ਸਿੰਘ ਥਾਈਲੈਂਡ ਵਿਖੇ ਰਹਿੰਦੇ ਹਨ। ਜ਼ਿਆਦਾ ਥਾਈਲੈਂਡ ਦੀ ਰਾਜਧਾਨੀ ਬੈਂਕਾਕ ਵਿਚ ਅਤੇ ਕੁਝ ਚੰਗਮਈ ਤੇ ਲੰਪਾਂਗ ਵਿਖੇ ਵਸਦੇ ਹਨ। ਸਭ ਦੇ ਆਪੋ ਆਪਣੇ ਵਧੀਆ ਕਾਰੋਬਾਰ ਹਨ। ਇਥੋਂ ਦੇ ਨਾਮਧਾਰੀ ਬੜੇ ਸ਼ਰਧਾਲੂ ਹਨ ਅਤੇ ਸ੍ਰੀ ਸਤਿਗੁਰੂ ਜੀ ਅਤੇ ਨਾਲ ਆਈ ਸਾਧ-ਸੰਗਤ ਦੀ ਬੜੇ ਚਾਅ ਨਾਲ ਸੇਵਾ ਕਰਦੇ ਹਨ।

9 ਮਾਰਚ ਨੂੰ ਅਸੀਂ ਦੋ ਸੇਠ ਭਰਾਵਾਂ ਬੀ. ਟੀ. ਚਾਵਲਾ ਅਰਥਾਤ ਭਗਤ ਸਿੰਘ, ਤਰਲੋਚਨ ਸਿੰਘ ਦੇ ਘਰ ਗਏ। ਇਨ੍ਹਾਂ ਦੇ ਘਰ ਦੋ ਪੋਤੇ ਹੋਣ ਦੀ ਖੁਸ਼ੀ ਮਨਾਈ ਜਾ ਰਹੀ ਸੀ। ਬਹੁਤ ਸਾਰੀ ਨਾਮਧਾਰੀ ਸੰਗਤ ਇਥੇ ਇਕੱਤਰ ਸੀ। ਸੇਠ ਤ੍ਰਿਲੋਕ ਸਿੰਘ, ਗਿਆਨੀ ਹਰਬੰਸ ਸਿੰਘ ਤੇ ਸ੍ਰੀ ਸੁਰਜੀਤ ਸਿੰਘ ਖੁਰਾਣਾ ਵੀ ਮਿਲੇ। ਖੁਰਾਣਾ ਜੀ ਨੇ ਦੱਸਿਆ ਕਿ ਉਨ੍ਹਾਂ ਦੀ ਨਵੀਂ ਪੁਸਤਕ 'ਗੁਰੂ ਬੰਸਾਵਲੀ' ਛਪ

ਗਈ ਹੈ। ਗਿਆਨੀ ਹਰਬੰਸ ਸਿੰਘ ਜੀ ਨੇ ਸਾਨੂੰ ਅਗਲੇ ਦਿਨ ਆਪਣੇ ਘਰ ਆਉਣ ਦਾ ਸੱਦਾ ਦਿੱਤਾ।

## ਗਿਆਨੀ ਹਰਬੰਸ ਸਿੰਘ

ਸ੍ਰੀ ਸਤਿਗੁਰੂ ਜੀ ਤੋਂ ਆਗਿਆ ਲੈ ਕੇ 10 ਮਾਰਚ ਨੂੰ ਸਵੇਰੇ ਸਾਢੇ ਨੌਂ ਵਜੇ ਗਿਆਨੀ ਹਰਬੰਸ ਸਿੰਘ ਵੱਲੋਂ ਭੇਜੀ ਕਾਰ 'ਤੇ ਅਸੀਂ ਦੋਵੇਂ (ਮੈਂ ਤੇ ਮੇਰੇ ਪਤੀ ਸੰਤ ਭਗਵੰਤ ਸਿੰਘ) ਉਨ੍ਹਾਂ ਦੇ ਘਰ ਸੁਖਮੀਵਿਟ ਰੋਡ 'ਤੇ ਗਏ। ਗਿਆਨੀ ਜੀ ਬੁੱਧੀਜੀਵੀ ਅਤੇ ਸਾਹਿਤ ਦੇ ਰਸੀਏ ਹਨ। ਸੰਨ 1983 ਨੂੰ ਜਦੋਂ ਬੈਂਕਾਕ ਵਿਖੇ ਵਿਸ਼ਵ ਪੰਜਾਬੀ ਕਾਨਫਰੰਸ ਹੋਈ, ਉਸ ਦੇ ਇਹ ਚੇਅਰਮੈਨ ਸਨ। ਗਿਆਨੀ ਜੀ ਨੂੰ ਇਸ ਗੱਲ ਦੀ ਬੜੀ ਤਕਲੀਫ਼ ਹੈ ਕਿ ਬੈਂਕਾਕ ਵਿਚ ਸਿੱਖਾਂ ਦੀ ਨਵੀਂ ਪੀੜ੍ਹੀ ਦੇ ਬੱਚਿਆਂ ਨੂੰ ਸਿਰਫ਼ ਥਾਈ ਬੋਲੀ ਆਉਂਦੀ ਹੈ, ਪੰਜਾਬੀ ਉਹ ਬਿਲਕੁਲ ਨਹੀਂ ਜਾਣਦੇ। ਇਸ ਲਈ ਬੱਚਿਆਂ ਨੂੰ ਪੰਜਾਬੀ ਪੜ੍ਹਾਉਣ ਵਾਸਤੇ ਆਪਣਾ ਸਕੂਲ ਜ਼ਰੂਰ ਹੋਣਾ ਚਾਹੀਦਾ ਹੈ।

ਗਿਆਨੀ ਜੀ ਦੀ ਇਹ ਵੀ ਇੱਛਾ ਹੈ ਕਿ ਭਾਰਤ ਤੋਂ ਜਿਹੜੇ ਬੁੱਧੀਜੀਵੀ ਅਤੇ ਲੇਖਕ ਬੈਂਕਾਕ ਪਹੁੰਚਣ, ਉਹ ਪੰਥ ਦੀ ਤਰੱਕੀ ਅਤੇ ਹੋਰ ਮਸਲਿਆਂ ਬਾਰੇ, ਬੈਂਕਾਕ ਵਾਸੀਆਂ ਨਾਲ ਮਿਲ ਬੈਠ ਕੇ ਮੀਟਿੰਗ ਕਰਨ ਤੇ ਬੱਚਿਆਂ ਅਤੇ ਨੌਜਵਾਨਾਂ ਨੂੰ ਆਪਣੀ ਸੰਸਕ੍ਰਿਤੀ ਨਾਲ ਜੋੜ ਕੇ ਰੱਖਣ ਦੇ ਉਪਰਾਲਿਆਂ ਬਾਰੇ ਵਿਚਾਰ-ਵਟਾਂਦਰਾ ਕਰਨ।

ਨਾਮਧਾਰੀ ਧਰਮਸ਼ਾਲਾ ਸੋਇ ਅਸ਼ੋਕ, ਗਿਆਨੀ ਜੀ ਦੇ ਘਰ ਤੋਂ ਥੋੜ੍ਹੀ ਹੀ ਦੂਰ ਹੈ। ਉੱਥੇ ਪਹੁੰਚ ਕੇ ਦੁਪਹਿਰ ਬਾਰਾਂ ਵਜੇ ਤੋਂ ਤਿੰਨ ਵਜੇ ਤੱਕ ਮੈਂ ਤੇ ਬੀਬੀ ਸਿਮਰਜੀਤ ਕੌਰ ਨੇ ਉਥੇ ਹਾਜ਼ਰ ਕਰੀਬ ਪੱਚੀ ਕੁ ਬੀਬੀਆਂ ਨਾਲ ਮੀਟਿੰਗ ਕੀਤੀ। ਕਵੀ ਸ੍ਰੀ ਗੁਰਬਖ਼ਸ਼ ਸਿੰਘ ਰਾਮਪੁਰੀ ਦੀ ਧੀ ਬੀਬੀ ਕਮਲਪ੍ਰੀਤ ਕੌਰ ਸਚਦੇਵ ਨੇ ਦੱਸਿਆ ਕਿ ਉਸ ਨੇ ਹੀ ਸ੍ਰੀ ਸਤਿਗੁਰੂ ਜੀ ਨੂੰ ਅਰਜ਼ ਕੀਤੀ ਸੀ ਕਿ ਬੈਂਕਾਕ ਦੀਆਂ ਬੀਬੀਆਂ ਦਾ ਵਿਦਿਅਕ ਜੱਥਾ ਬਣਾਇਆ ਜਾਵੇ ਤਾਂ ਜੋ ਸਮਾਜ ਵਿਚ ਆ ਰਹੀਆਂ ਬੁਰਾਈਆਂ ਨੂੰ ਦੂਰ ਕੀਤੇ ਜਾ ਸਕਣ ਦੇ ਉਪਰਾਲਿਆਂ ਦਾ ਆਰੰਭ ਨੌਜਵਾਨ ਬੀਬੀਆਂ ਰਾਹੀਂ ਕੀਤਾ ਜਾ ਸਕੇ।

ਨਾਮਧਾਰੀ ਧਰਮਸ਼ਾਲਾ ਦੇ ਮੇਨ ਗੇਟ ਦੇ ਨਾਲ ਖੱਬੇ ਪਾਸੇ ਸੇਠ ਪ੍ਰਿਤਪਾਲ ਸਿੰਘ ਖਾਣੀਜੋ ਦਾ ਕਾਰਾਂ ਦਾ ਸ਼ੋ ਰੂਮ ਹੈ।

## ਸ੍ਰੀ ਸਤਿਗੁਰੂ ਜੀ ਦਾ ਬੈਂਕਾਕ ਵਿਖੇ ਆਗਮਨ

ਸ੍ਰੀ ਸਤਿਗੁਰੂ ਜਗਜੀਤ ਸਿੰਘ ਨੇ ਕੁਝ ਸਿੱਖਾਂ-ਸੇਵਕਾਂ ਸਮੇਤ 10 ਮਾਰਚ ਨੂੰ ਇੰਡੀਅਨ ਏਅਰਲਾਈਨਜ਼ ਦੇ ਹਵਾਈ ਜਹਾਜ਼ ਰਾਹੀਂ ਦਿੱਲੀ ਤੋਂ ਦੁਪਹਿਰ ਇਕ ਵਜੇ ਬੈਂਕਾਕ ਲਈ ਚਲਣਾ ਸੀ ਪਰ ਜਹਾਜ਼ ਚਾਰ ਘੰਟੇ ਲੇਟ ਹੋ ਗਿਆ। ਜਦੋਂ ਸ੍ਰੀ ਸਤਿਗੁਰੂ ਜੀ ਬੈਂਕਾਕ ਏਅਰਪੋਰਟ 'ਤੇ ਪੁੱਜੇ ਇਥੋਂ ਦੀ ਉਡੀਕ ਰਹੀ ਸੰਗਤ ਨੇ ਸ੍ਰੀ ਸਤਿਗੁਰੂ ਜੀ ਨੂੰ ਸਫੈਦ ਉਨ ਦੀਆਂ ਮਾਲਾਂ ਭੇਟ ਕਰਕੇ ਸਵਾਗਤ ਕੀਤਾ। ਬੈਂਕਾਕ ਦੀਆਂ ਬੀਬੀਆਂ ਸੱਚੇ ਪਾਤਸ਼ਾਹ ਜੀ ਲਈ ਬੜੇ ਚਾਵਾਂ ਨਾਲ ਮਾਲਾਂ ਬਣਾਉਂਦੀਆਂ ਹਨ। ਸ੍ਰੀ ਸਤਿਗੁਰੂ ਜੀ ਰਾਤ ਦੇ ਪੌਣੇ ਬਾਰਾਂ ਵਜੇ ਸੇਠ ਹਰਮੰਦਰ ਸਿੰਘ ਕੇ. ਐਸ. ਦੇ ਫਲੈਟ 'ਤੇ ਪੁੱਜੇ, ਦਰਸ਼ਨ ਦਿੱਤੇ। ਡੇਰਾ ਇਥੇ ਹੀ ਸੀ। ਆਉਂਦਿਆਂ ਹੀ ਗਰੀਬ ਨਿਵਾਜ਼ ਜੀ ਨੇ ਪਤਾ ਕੀਤਾ ਕਿ ਕੌਣ ਕੌਣ ਆ ਗਏ ਨੇ ਤੇ ਕਿੱਥੇ ਕਿੱਥੇ ਡੇਰਾ ਲੱਗਿਆ ਹੈ। ਸ੍ਰੀ ਸਤਿਗੁਰੂ ਜੀ ਸਭ ਦਾ ਧਿਆਨ ਰੱਖਦੇ ਹਨ।

## ਨਾਮਧਾਰੀ ਧਰਮਸ਼ਾਲਾ

11 ਮਾਰਚ ਨੂੰ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਧਰਮਸ਼ਾਲਾ ਵਿਖੇ ਦਰਸ਼ਨ ਦਿੱਤੇ। ਕੀਰਤਨ ਕਰ ਰਹੇ ਸਨ ਸਰਵ ਸ੍ਰੀ ਹਰਬੰਸ ਸਿੰਘ ਘੁੱਲਾ, ਮੋਹਨ ਸਿੰਘ, ਸੁਖਦੇਵ ਸਿੰਘ ਤੇ ਸੁਖਦੇਵ ਸਿੰਘ ਸੁੱਖੀ। ਰਾਗੀ ਖਜ਼ਾਨ ਸਿੰਘ ਜੀ ਵੀ ਆਏ ਸਨ ਪਰ ਉਨ੍ਹਾਂ ਨੂੰ ਥਕਾਵਟ ਕਾਰਨ ਬੁਖਾਰ ਹੋ ਗਿਆ ਸੀ, ਸੋ ਆਪਣੇ ਡੇਰੇ ਵਿੱਚ ਹੀ ਆਰਾਮ ਕਰ ਰਹੇ ਸਨ।

ਨਾਮਧਾਰੀ ਧਰਮਸ਼ਾਲਾ ਨੂੰ, ਸ੍ਰੀ ਸਤਿਗੁਰੂ ਜੀ ਦੇ ਆਉਣ ਦੀ ਖੁਸ਼ੀ ਵਿਚ ਬੜੀ ਰੀਝ ਨਾਲ ਸਜਾਇਆ ਹੋਇਆ ਸੀ। ਪਾਲਕੀ ਤੇ ਛਤਰ ਰੰਗ ਬਰੰਗੇ ਫੁੱਲਾਂ ਨਾਲ ਸ਼ਿੰਗਾਰੇ ਹੋਏ ਸਨ। ਸਾਰਾ ਹਾਲ ਸੰਗਤ ਨਾਲ ਖਚਾਖਚ ਭਰਿਆ ਹੋਇਆ ਸੀ। ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ, ਥਾਈਲੈਂਡ ਵਰਗੇ ਦੇਸ਼ ਵਿਚ, ਜਿਹੜਾ ਐਸ਼ੋ-ਇਸ਼ਰਤ ਲਈ ਵਿਸ਼ਵ ਪ੍ਰਸਿੱਧ ਹੈ, ਬੈਂਕਾਕ ਦੇ ਨਾਮਧਾਰੀ ਨੌਜਵਾਨ ਧਰਮਸ਼ਾਲਾ ਵਿਖੇ, ਨਾਮ ਸਿਮਰਨ ਦੀ ਅਖੰਡ ਵਰਨੀ ਚਲਾ ਰਹੇ ਸਨ।

ਇਕ ਖੁਸ਼ਖਬਰੀ ਦਾ ਪਤਾ ਲੱਗਿਆ ਕਿ ਜਦੋਂ ਸ੍ਰੀ ਸਤਿਗੁਰੂ ਜੀ 4 ਮਾਰਚ 1994 ਨੂੰ ਉਤਰ ਪ੍ਰਦੇਸ਼ ਦੇ ਦੌਰੇ 'ਤੇ ਸਨ, ਹਜ਼ੂਰੀ ਸੇਵਕ ਰਛਪਾਲ ਸਿੰਘ ਦੇ ਘਰ ਸ੍ਰੀ ਭੈਣੀ ਸਾਹਿਬ ਵਿਖੇ ਕਾਕੇ ਨੇ ਜਨਮ ਲਿਆ। ਕਾਕੇ ਦਾ ਨਾਂ ਸੱਚੇ ਪਾਤਸ਼ਾਹ ਜੀ ਨੇ ਰਤਨ ਸਿੰਘ ਰੱਖਿਆ ਹੈ। ਸੇਵਕ ਰਛਪਾਲ ਸਿੰਘ ਦੀ ਸਿੰਘਣੀ ਬੀਬੀ ਗੁਰਪਾਲ ਕੌਰ (ਸਪੁੱਤਰੀ ਸੰਤ ਲਾਲ ਸਿੰਘ ਚਾਨਾ), ਪਿੰਡ ਰੜ ਤੋਂ ਸ਼ਹੀਦ ਬਿਸ਼ਨ ਸਿੰਘ ਦੇ

ਪਰਿਵਾਰ 'ਚੋਂ ਹੈ ਅਤੇ ਮੇਰੀ ਇਸ ਪੁਸਤਕ ਦੀ ਲੇਖਿਕਾ ਦੀ ਭਤੀਜੀ ਲੱਗਦੀ ਹੈ। ਮੇਰੀ ਭੂਆ ਦੀ ਪੋਤੀ ਹੈ। ਸਾਰੀ ਸਾਧ-ਸੰਗਤ, ਆਪੋ ਆਪਣੇ ਨਵਜੰਮੇ ਬੱਚੇ ਦਾ ਨਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪਾਸੋਂ ਹੀ ਰਖਵਾਉਂਦੀ ਹੈ।

ਸ੍ਰੀ ਸਤਿਗੁਰੂ ਜੀ ਨੇ ਸਵੇਰੇ ਸਾਢੇ ਦਸ ਵਜੇ ਪ੍ਰਸ਼ਾਦਾ ਸੇਠ ਹਰਮਿੰਦਰ ਸਿੰਘ ਕੇ. ਐਸ. ਦੇ ਘਰ ਛਕਿਆ। ਅਸਾਂ ਵੀ ਕੁਝ ਸਰੀਰਾਂ ਨੇ ਉਸੇ ਵੇਲੇ ਉਥੇ ਹੀ ਕੋਲ ਬੈਠਿਆਂ ਪ੍ਰਸ਼ਾਦਾ ਛਕਿਆ। ਸ੍ਰੀ ਸਤਿਗੁਰੂ ਜੀ ਜਿੰਨੇ ਦਿਨ ਵੀ ਰਹਿੰਦੇ ਹਨ, ਬੈਂਕਾਕ ਵਾਲੇ ਖਾਣ-ਪੀਣ ਲਈ ਬਹੁਤ ਕਿਸਮ ਦੇ ਪਦਾਰਥ ਬਣਾਉਂਦੇ ਹਨ। ਇਕੋ ਵੇਲੇ ਕਈ ਤਰ੍ਹਾਂ ਦੇ ਚਾਵਲ, ਭਾਂਤ ਭਾਂਤ ਦੇ ਵਧੀਆ ਫਲ, ਸਬਜ਼ੀਆਂ ਤਾਂ ਏਨੀਆਂ ਬਣੀਆਂ ਹੁੰਦੀਆਂ ਹਨ ਕਿ ਗਿਣਨੀਆਂ ਮੁਸ਼ਕਲ ਹੋ ਜਾਂਦੀਆਂ ਹਨ। ਇਥੋਂ ਦੇ ਖਾਸ ਫਲ ਦਰਿਯਾਨ, ਲੌਂਗਨ ਆਦਿਕ ਹਨ। ਸੋਧ ਦੀ ਮਿਠਾਈ ਵੀ ਵਧੀਆ ਬਣੀ ਹੁੰਦੀ ਹੈ। ਇਥੋਂ ਦੀਆਂ ਬੀਬੀਆਂ ਖਾਸ ਤੌਰ 'ਤੇ ਬੜੀ ਸ਼ਰਧਾ ਵਾਲੀਆਂ ਹਨ ਤੇ ਸ੍ਰੀ ਸਤਿਗੁਰੂ ਜੀ ਅਤੇ ਨਾਲ ਆਈ ਸੰਗਤ ਨੂੰ ਵਧੀਆ ਪਦਾਰਥ ਖੁਆ ਕੇ ਖੁਸ਼ ਹੁੰਦੀਆਂ ਹਨ। ਸੇਠਾਣੀ ਬਲਵੀਰ ਕੌਰ ਚਾਈਂ ਚਾਈਂ ਭੱਜੀ ਫਿਰਦੀ ਰਹੀ।

## ਸੇਠ ਤਰਨ ਸਿੰਘ

ਸੇਠ ਤਰਨ ਸਿੰਘ ਅੰਮ੍ਰਿਤ ਵੇਲੇ ਉੱਠ ਯੋਗ ਆਸਣ ਕਰਨ ਉਪਰੰਤ ਨਾਮ ਸਿਮਰਨ ਕਰਦੇ ਹਨ। ਅਸੀਂ ਉਨ੍ਹਾਂ ਨਾਲ ਕੁਝ ਦੇਰ ਯੋਗ ਅਤੇ ਯੋਗ ਨਾਲ ਰੋਗਾਂ ਦੇ ਇਲਾਜ ਬਾਰੇ ਅਤੇ ਯੋਗ ਆਸਣਾਂ ਬਾਰੇ ਗੱਲਬਾਤ ਕੀਤੀ।

## ਰਵਾਨਗੀ ਲਈ ਅਰਜ਼

ਪ੍ਰਸ਼ਾਦਾ ਛਕਣ ਉਪਰੰਤ ਸ੍ਰੀ ਸਤਿਗੁਰੂ ਜੀ ਲਿਫਟ ਦੇ ਸਾਹਮਣੇ ਵਾਲੇ ਖੁੱਲ੍ਹੇ ਕਮਰੇ ਵਿਚ ਸਜਾ ਕੇ ਰੱਖੇ ਸੋਫੇ 'ਤੇ ਬਿਰਾਜਮਾਨ ਹੋਏ। ਇਹ ਸੋਫਾ ਜਿਸ ਨੂੰ ਸੁਨਹਿਰੀ ਵਸਤਰ ਵਿਛਾ ਕੇ ਸਜਾਇਆ ਹੋਇਆ ਸੀ, ਪਿਛਲੇ ਦੋ ਦਿਨਾਂ ਤੋਂ ਸ੍ਰੀ ਸਤਿਗੁਰੂ ਜੀ ਦੇ ਸੁਸ਼ੋਭਿਤ ਹੋਣ ਲਈ ਇੰਤਜ਼ਾਰ ਕਰ ਰਿਹਾ ਸੀ। ਉਥੇ ਇਕੱਤਰ ਸਾਰੀ ਸੰਗਤ ਨੇ ਸ੍ਰੀ ਸਤਿਗੁਰੂ ਜੀ ਨੂੰ ਮੱਥਾ ਟੇਕਿਆ। ਅਸੀਂ ਅਰਜ਼ ਕਰ ਲਈ ਕਿ ਅਸੀਂ ਅੱਜ ਸ਼ਾਮ ਦੀ ਫਲਾਈਟ 'ਤੇ ਰੰਗੂਨ ਜਾਣਾ ਹੈ। ਗਰੀਬ ਨਿਵਾਜ਼ ਜੀ ਵਲੋਂ ਪ੍ਰਵਾਨਗੀ ਮਿਲ ਗਈ। ਚੂੰਕਿ ਅਸੀਂ 15 ਦਿਨ ਦੀ ਸੋਸ਼ਲ ਵਿਜ਼ਿਟ 'ਤੇ ਬਰਮਾ ਜਾ ਰਹੇ ਸਾਂ ਮੁਮਕਿਨ ਸੀ ਕਿ ਸ੍ਰੀ ਸਤਿਗੁਰੂ ਜੀ ਸਾਡੇ ਬਰਮਾ ਤੋਂ ਵਾਪਸ ਆਉਣ ਤੀਕ ਬੈਂਕਾਕ ਤੋਂ ਭਾਰਤ ਪਰਤ ਜਾਣ। ਇਹ ਸੋਚ ਕੇ ਸ੍ਰੀ ਜਸਵਿੰਦਰ ਸਿੰਘ ਨੇ ਅਰਜ਼ ਕੀਤੀ, "ਗਰੀਬ ਨਿਵਾਜ਼ ਜਦੋਂ ਅਸੀਂ ਵਾਪਸ ਬੈਂਕਾਕ ਆਉਣਾ ਹੈ ਤਾਂ ਸਾਨੂੰ ਕਿਸ ਨੇ ਏਅਰਪੋਰਟ 'ਤੇ ਲੈਣ ਜਾਣਾ ਹੈ ਅਤੇ ਅਸੀਂ ਕਿਸ ਦੇ ਘਰ ਡੇਰਾ ਰੱਖਣਾ ਹੈ ?"

## ਬੀਬੀ ਗਿਆਨਣ

ਸ੍ਰੀ ਸਤਿਗੁਰੂ ਜੀ ਹੁਕਮ ਤਾਂ ਸੰਤ ਗੁਰਮੁਖ ਸਿੰਘ ਸਚਦੇਵ ਨੂੰ ਕਰਨ ਲੱਗੇ ਸਨ, ਪਰ ਬੀਬੀ ਮਹਿੰਦਰ ਕੌਰ ਗਿਆਨਣ (ਹੁਣ ਸੂਬਾ) ਨੇ ਅਰਜ਼ ਕਰ ਲਈ "ਸੱਚੇ ਪਾਤਸ਼ਾਹ, ਮੇਰੀ ਅਰਜ਼ ਹੈ ਕਿ ਇਨ੍ਹਾਂ ਨੂੰ ਵਾਪਸ ਆਉਣ 'ਤੇ ਮੈਂ ਆਪਣੇ ਘਰ ਰੱਖਾਂ।"

ਸ੍ਰੀ ਸਤਿਗੁਰੂ ਨੇ ਮੁਸਕਰਾ ਕੇ ਬੀਬੀ ਗਿਆਨਣ ਨੂੰ ਖੁਸ਼ੀਆਂ ਬਖਸ਼ਦਿਆਂ ਪਰਵਾਨਗੀ ਦੇ ਦਿੱਤੀ ਅਤੇ ਗੁਰਮੁਖ ਸਿੰਘ ਸਚਦੇਵਾ ਨੂੰ ਹੁਕਮ ਕੀਤਾ, "ਤੂੰ ਇਨ੍ਹਾਂ ਨੂੰ ਹਵਾਈ ਅੱਡੇ ਤੋਂ ਲਿਆ ਕੇ ਬੀਬੀ ਗਿਆਨਣ ਦੇ ਘਰ ਛੱਡ ਦੇਈਂ।"

ਬੀਬੀ ਗਿਆਨਣ ਜੀ ਨੂੰ ਸਾਧ-ਸੰਗਤ ਦੀ ਸੇਵਾ ਕਰਨ ਦਾ ਬੜਾ ਚਾਅ ਰਹਿੰਦਾ ਹੈ। ਸ੍ਰੀ ਸਤਿਗੁਰੂ ਜੀ ਨਾਲ ਭਾਰਤੋਂ ਆਈ ਸੰਗਤ ਦਾ ਇਹ ਖਾਸ ਧਿਆਨ ਰੱਖਦੇ ਹਨ। ਸੰਤ ਹਰਪਾਲ ਸਿੰਘ (ਬੀਬੀ ਗਿਆਨਣ ਦਾ ਜਵਾਈ) ਤੇ ਸਾਥੀਆਂ ਨੇ ਸਾਡੇ ਬਰਮਾ ਜਾਣ ਲਈ ਵਿਸ਼ੇਸ਼ ਤਿਆਰੀ ਕੀਤੀ। ਖਾਣ ਪੀਣ ਦੀਆਂ ਵਸਤਾਂ ਅਤੇ ਹੋਰ ਲੋੜੀਂਦਾ ਸਾਮਾਨ ਇਕ ਅਟੈਚੀ ਵਿਚ ਭਰ ਕੇ ਸਾਨੂੰ ਦਿੱਤਾ ਗਿਆ। ਸ੍ਰੀ ਜਸਵਿੰਦਰ ਸਿੰਘ ਅਤੇ ਬੈਂਕਾਕ ਦੇ ਕੁਝ ਨੌਜਵਾਨ ਮੁੰਡੇ, ਜਨਵਰੀ 1994 ਵਿਚ ਬਰਮਾ ਟੂਰਿਸਟ ਵੀਜ਼ਾ ਲੈ ਕੇ ਜਾ ਆਏ ਸਨ, ਸੋ ਉਨ੍ਹਾਂ ਨੂੰ ਉਥੋਂ ਦੇ ਹੋਟਲਾਂ ਵਿਚ ਰਹਿਣ ਦਾ ਅਤੇ ਲੋੜੀਂਦਾ ਸਾਮਾਨ ਲਿਜਾਣ ਦਾ ਤਜਰਬਾ ਸੀ।

## ਬੈਂਕਾਕ ਤੋਂ ਰੰਗੂਨ

ਸੇਠ ਹਰਮਿੰਦਰ ਸਿੰਘ ਦੇ ਘਰੋਂ ਅਸੀਂ 11 ਮਾਰਚ 1994 ਨੂੰ ਸਾਢੇ ਤਿੰਨ ਵਜੇ ਏਅਰਪੋਰਟ ਲਈ ਚੱਲਣ ਸਮੇਂ ਸ੍ਰੀ ਸਤਿਗੁਰੂ ਜੀ ਦੇ ਚਰਨਾਂ 'ਤੇ ਨਮਸਕਾਰ ਕੀਤੀ।

ਬਰਮਾ ਦੀ ਰਾਜਧਾਨੀ ਰੰਗੂਨ ਦਾ ਨਾਂ ਅੱਜ ਕੱਲ੍ਹ ਯੰਗੂਨ ਹੈ। ਬੈਂਕਾਕ ਤੋਂ ਰੰਗੂਨ 700 ਮੀਲ ਦੀ ਦੂਰੀ 'ਤੇ ਹੈ ਤੇ ਹਵਾਈ ਮਾਰਗ ਰਾਹੀਂ ਪਹੁੰਚਣ ਲਈ ਕਰੀਬ ਇਕ ਘੰਟੇ ਦਾ ਸਫਰ ਤੈਅ ਕਰਨਾ ਪੈਂਦਾ ਹੈ। ਸ਼ਾਮ 6:40 'ਤੇ ਚੱਲ ਕੇ ਅਸੀਂ 7:40 'ਤੇ ਰੰਗੂਨ ਪਹੁੰਚ ਗਏ। ਇਥੋਂ ਦਾ ਵਕਤ ਥਾਈਲੈਂਡ ਤੋਂ ਅੱਧਾ ਘੰਟਾ ਪਿੱਛੇ ਅਤੇ ਭਾਰਤ ਤੋਂ ਇਕ ਘੰਟਾ ਅੱਗੇ ਹੈ। ਇਥੋਂ ਦੀ ਕਰੰਸੀ ਨੂੰ 'ਚੈਟ' ਆਖਦੇ ਹਨ।

ਰੰਗੂਨ ਦੇ ਏਅਰਪੋਰਟ 'ਤੇ ਪੁੱਜ ਕੇ ਅਸੀਂ ਉਥੋਂ ਦੇ ਕਸਟਮ ਅਫਸਰ ਤੇ ਹੋਰ ਕਰਮਚਾਰੀਆਂ ਨਾਲ ਖੜ੍ਹੋ ਕੇ ਫੋਟੋਆਂ ਖਿਚਵਾਈਆਂ। ਇਨ੍ਹਾਂ ਕਰਮਚਾਰੀਆਂ ਵਿਚ ਦੋ ਕੁੜੀਆਂ ਸਨ। ਸ੍ਰੀ ਜਸਵਿੰਦਰ ਸਿੰਘ ਜਦੋਂ ਪਹਿਲੇ ਆਏ ਸਨ, ਉਦੋਂ ਵੀ

ਫੋਟੋਆਂ ਖਿਚ ਕੇ ਲੈ ਗਏ ਸਨ, ਉਨ੍ਹਾਂ ਨੂੰ ਜਦ ਹੁਣ ਉਨ੍ਹਾਂ ਦੀਆਂ ਪਿਛਲੀਆਂ ਫੋਟੋਆਂ ਵਿਖਾਈਆਂ, ਉਹ ਲੋਕ ਬੜੇ ਖੁਸ਼ ਹੋਏ।

ਬਰਮਾ ਬਹੁਤ ਅਮੀਰ ਮੁਲਕ ਨਹੀਂ ਹੈ। ਇਥੋਂ ਦਾ ਹਵਾਈ ਅੱਡਾ ਸਧਾਰਨ ਜਿਹਾ ਹੀ ਹੈ। ਏਅਰ ਪੋਰਟ ਤੋਂ ਬਾਹਰ ਨਿਕਲਦਿਆਂ ਹੀ ਸ੍ਰੀ ਕੁਲਦੀਪ ਸਿੰਘ ਗਾਈਡ ਸਾਨੂੰ ਮਿਲ ਗਏ। ਇਹ ਇਥੋਂ ਦੇ ਇਕ ਬੈਂਕ ਦੇ ਸਾਬਕਾ ਮੈਨੇਜਰ ਸਨ। ਕੁਲਦੀਪ ਸਿੰਘ ਪਿੱਛੋਂ ਮਦਰਾਸ ਦੇ ਰਹਿਣ ਵਾਲੇ ਹਨ।

ਹੋਟਲ 'ਕਮਫਰਟ ਇਨ' ਵਾਲਿਆਂ ਵਲੋਂ ਸਾਡੇ ਲਈ ਭੇਜੀ ਕਾਰ ਰਸਤੇ 'ਚ ਖਰਾਬ ਹੋ ਗਈ। ਸ੍ਰੀ ਕੁਲਦੀਪ ਸਿੰਘ ਸਾਡੇ ਨਾਲ ਸਨ। ਅਸੀਂ ਇਕ ਚਾਰ ਪਹੀਆਂ ਵਾਲੇ ਸਕੂਟਰ 'ਤੇ ਹੋਟਲ 'ਕਮਫਰਟ ਇਨ' ਪੁੱਜੇ। ਅਸੀਂ ਵੇਖਿਆ ਟਰੈਫਿਕ ਇਥੇ ਸੱਜੇ ਪਾਸੇ ਚਲਦਾ ਹੈ। ਸ੍ਰੀ ਕੁਲਦੀਪ ਸਿੰਘ ਤੋਂ ਇਹ ਜਾਣਕਾਰੀ ਮਿਲੀ ਕਿ ਸੰਨ 1971 ਤੋਂ ਬਰਮਾ ਵਿਚ ਟਰੈਫਿਕ ਸੱਜੇ ਹੱਥ ਚਲਦਾ ਹੈ। ਬਰਮਾ ਵਿਚ ਫੌਜੀ ਰਾਜ ਹੈ ਅਤੇ ਕਰੀਬ ਪੰਜ ਸਾਲ ਪਹਿਲੋਂ ਰੰਗੂਨ ਦਾ ਨਾਂ ਯੰਗੂਨ ਰੱਖਿਆ ਗਿਆ। ਰੰਗੂਨ ਦੀ ਆਬਾਦੀ 40 ਲੱਖ ਦੇ ਕਰੀਬ ਹੈ ਅਤੇ ਬਰਮਾ ਦੀ ਆਬਾਦੀ ਸਾਢੇ ਚਾਰ ਕਰੋੜ। ਬਰਮਾ ਵਿਚ ਗਰਮੀ ਬਹੁਤ ਹੁੰਦੀ ਹੈ। ਅਪਰੈਲ ਦੇ ਅਖੀਰਲੇ ਹਫਤੇ ਵਿਚ ਹੋਲੀ ਵਾਂਗ ਇਥੇ ਪਾਣੀ ਖੇਲ ਨਾਂ ਦਾ ਤਿਉਹਾਰ ਸ਼ੁਰੂ ਹੋ ਜਾਂਦਾ ਹੈ ਅਤੇ ਲਗਾਤਾਰ ਪੰਜ ਦਿਨ ਲੋਕੀਂ ਇਕ ਦੂਜੇ 'ਤੇ ਰੰਗਦਾਰ ਪਾਣੀ ਪਾਉਂਦੇ ਹਨ। ਮਈ ਤੋਂ ਬਰਮਾ ਵਿੱਚ ਬਰਸਾਤ ਸ਼ੁਰੂ ਹੋ ਜਾਂਦੀ ਹੈ। ਇਥੋਂ ਦੀ ਰਵਾਇਤੀ ਪੋਸ਼ਾਕ ਲੂੰਗੀ ਹੈ। ਸਾਰੇ ਲੋਕ ਚਾਹੇ ਉਹ ਵੱਡੇ ਤੋਂ ਵੱਡਾ ਅਫਸਰ ਹੋਵੇ ਜਾਂ ਛੋਟੇ ਤੋਂ ਛੋਟਾ ਕਰਮਚਾਰੀ, ਸਭ ਕੁੜਤੇ ਨਾਲ ਲੂੰਗੀ ਬੰਨ੍ਹਦੇ ਹਨ। ਪੈਂਟ ਕਮੀਜ਼ ਘੱਟ ਹੀ ਲੋਕ ਪਾਉਂਦੇ ਹਨ। ਇਸਤਰੀਆਂ ਵੀ ਲੂੰਗੀ ਹੀ ਬੰਨ੍ਹਦੀਆਂ ਹਨ।

11 ਮਾਰਚ ਦੀ ਰਾਤ ਅਸੀਂ ਹੋਟਲ 'ਕਮਫਰਟ ਇਨ' ਵਿਚ ਦੋ ਕਮਰੇ ਲੈ ਕੇ ਕੱਟੀ। ਬਰਮਾ ਵਿੱਚ ਕੋਈ ਨਾਮਧਾਰੀ ਪਰਿਵਾਰ ਨਹੀਂ ਹੈ।

## ਡਾ. ਇੰਦਰਜੀਤ ਕੌਰ ਦੇ ਘਰ

12 ਮਾਰਚ ਦੀ ਸਵੇਰ ਅਸੀਂ ਡਾ. ਇੰਦਰਜੀਤ ਕੌਰ ਨੂੰ ਟੈਲੀਫੋਨ ਕੀਤਾ ਕਿ ਅਸੀਂ ਉਨ੍ਹਾਂ ਦੇ ਘਰ ਪਹੁੰਚ ਰਹੇ ਹਾਂ। ਸਾਢੇ ਸੱਤ ਵਜੇ ਅਸੀਂ ਹੋਟਲ ਤੋਂ ਚੱਲ ਕੇ ਡਾ. ਇੰਦਰਜੀਤ ਕੌਰ ਦੇ ਘਰ 266 ਬੇਨ-ਬਾਇ ਸਟਰੀਟ ਵਿਖੇ ਪਹੁੰਚੇ। ਇਥੇ ਸਭ ਨੂੰ ਬਰਮੀ ਨਾਂ ਰੱਖਣੇ ਪੈਂਦੇ ਹਨ। ਡਾ. ਇੰਦਰਜੀਤ ਦਾ ਬਰਮੀ ਨਾਂ ਡਾ. ਸਾਂਸਾਏ ਹੈ। ਡਾ. ਸਾਹਿਬਾ ਦੇ ਪਤੀ ਸ੍ਰੀ ਤੇਜਾ ਸਿੰਘ ਵੀ ਘਰ ਸਨ। ਇਨ੍ਹਾਂ ਦੇ ਦੋ ਪੁੱਤਰ ਹਨ, ਵੱਡਾ ਸੋਨੀ ਅਰਥਾਤ ਸਿਮਰਨ ਸਿੰਘ (19 ਸਾਲ) ਅਤੇ ਛੋਟਾ ਮੋਨੀ ਅਰਥਾਤ

ਰਘੁਬੀਰ ਸਿੰਘ (14 ਸਾਲ) ਹੈ। ਡਾ. ਇੰਦਰਜੀਤ ਕੌਰ ਦੇ ਐਸ ਵੇਲੇ ਘਰ ਦਾ ਪਤਾ ਹੈ-

Dr. Inderjit Kaur (Dr. San San A)
701, Shwechan, thar Building
Chanthar gone, Young condominium
Than thumar Road, Tamee Township
Yongoon, Mob. 009595127435

ਡਾ. ਇੰਦਰਜੀਤ ਕੌਰ ਦਾ ਘਰ ਪੰਜਵੀਂ ਮੰਜ਼ਿਲ 'ਤੇ ਹੈ। ਪੌੜੀਆਂ ਰਾਹੀਂ ਚੜ੍ਹਨਾ-ਉਤਰਨਾ ਪੈਂਦਾ ਹੈ। ਇਹ ਇਮਾਰਤ ਮੇਨ ਰੋਡ 'ਤੇ ਹੈ। ਇਸ ਦੇ ਨਾਲ ਵਾਲੀ ਇਮਾਰਤ ਦੇ ਹੇਠਲੇ ਭਾਗ ਵਿਚ 'ਗੁਰੂ ਨਾਨਕ ਫਰੀ ਡਿਸਪੈਂਸਰੀ' ਹੈ। ਤਿੰਨ ਇਮਾਰਤਾਂ ਛੱਡ ਕੇ ਗੁਰਦੁਆਰਾ ਸਿੱਖ ਟੈਂਪਲ ਹੈ। ਸਾਹਮਣੇ ਸੜਕ ਪਾਰ ਕਰਕੇ ਇਕ ਸਕੂਲ ਹੈ, ਇਸ ਦੀ ਇਮਾਰਤ ਬਹੁਤ ਸ਼ਾਨਦਾਰ ਬਣੀ ਹੋਈ ਹੈ।

ਡਾ. ਇੰਦਰਜੀਤ ਕੌਰ ਨੂੰ ਜਦ ਅਸੀਂ ਉਨ੍ਹਾਂ ਦੇ ਪਿਤਾ ਡਾ. ਸਰਦਾਰ ਸਿੰਘ ਗਾਂਧੀ ਦੁਆਰਾ ਭੇਜੇ ਤੋਹਫੇ ਅਤੇ ਚਿੱਠੀ ਦਿੱਤੀ, ਉਹ ਬੜੇ ਖ਼ੁਸ਼ ਹੋਏ। ਉਨ੍ਹਾਂ ਦੱਸਿਆ ਕਿ ਚਿੱਠੀ ਵਿਚ ਲਿਖਿਆ ਹੈ, ਇਨ੍ਹਾਂ ਨੂੰ ਆਪਣੇ ਕੋਲ ਰੱਖਣਾ ਅਤੇ ਇਨ੍ਹਾਂ ਦਾ ਬਹੁਤ ਧਿਆਨ ਰੱਖਣਾ ਅਤੇ ਇਹ ਸਮਝ ਕੇ ਸੇਵਾ ਸਤਿਕਾਰ ਕਰਨਾ ਕਿ ਮੇਰੇ ਆਪਣੇ ਮਾਂ-ਬਾਪ ਹੀ ਆਏ ਹੋਏ ਹਨ। ਡਾ. ਇੰਦਰਜੀਤ ਕੌਰ ਨੇ ਸਾਨੂੰ ਕਿਹਾ ਤੁਸੀਂ ਹੋਟਲ ਤੋਂ ਆਪਣਾ ਸਮਾਨ ਚੁੱਕ ਲਿਆਵੋ ਅਤੇ ਜਿੰਨੇ ਦਿਨ ਰਹਿਣਾ ਹੈ, ਸਾਡੇ ਘਰ ਹੀ ਰਹੋ, ਅਸੀਂ ਤੁਹਾਡੇ ਕੰਮ ਵਿਚ ਤੁਹਾਨੂੰ ਪੂਰਨ ਸਹਿਯੋਗ ਦੇਵਾਂਗੇ। ਅਸੀਂ ਜਿੰਨੇ ਦਿਨ ਉਨ੍ਹਾਂ ਕੋਲ ਰਹੇ, ਉਨ੍ਹਾਂ ਦੀ ਕਾਰ ਸਾਡੀ ਸੇਵਾ ਵਿਚ ਰਹੀ। ਕਾਰ ਨੂੰ ਡਾ. ਇੰਦਰਜੀਤ ਕੌਰ ਦਾ ਧਰਮ ਭਰਾ ਪੱਪੂ ਚਲਾਉਂਦਾ ਰਿਹਾ। ਸਾਨੂੰ ਕਿਸੇ ਗਾਈਡ ਦੀ ਲੋੜ ਨਾ ਰਹੀ। ਪੱਪੂ ਹੀ ਗਾਈਡ ਤੇ ਦੁਭਾਸ਼ੀਏ ਦਾ ਕੰਮ ਵੀ ਕਰਦਾ ਰਿਹਾ।

## ਕੰਮ ਸ਼ੁਰੂ ਕੀਤਾ

ਰੰਗੂਨ ਵਿਚ ਸਾਡਾ ਮਕਸਦ ਸੀ, ਉਸ ਸਹੀ ਥਾਂ ਦੀ ਤਲਾਸ਼ ਕਰਨਾ ਜਿੱਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਬ੍ਰਿਟਿਸ਼ ਸਰਕਾਰ ਵਲੋਂ ਨਜ਼ਰਬੰਦ ਰੱਖਿਆ ਗਿਆ। ਸ: ਜਸਵਿੰਦਰ ਸਿੰਘ ਨੇ ਦਿੱਲੀ ਆਰਕਾਈਵਜ਼ ਵਿਚੋਂ ਇਸ ਸਥਾਨ ਦਾ ਨਕਸ਼ਾ ਕੱਢਵਾ ਕੇ ਲਿਆਂਦਾ ਹੋਇਆ ਸੀ। ਇਸ ਅਨੁਸਾਰ ਦੱਖਣ ਵਿਚ ਸਦਰ ਬਾਜ਼ਾਰ ਰੋਡ ਅਤੇ ਪੱਛਮ ਵਿਚ ਵਾਇਲਸ ਰੋਡ ਹਨ ਅਤੇ ਜਿੱਥੇ ਇਹ ਦੋਵੇਂ ਸੜਕਾਂ ਮਿਲਦੀਆਂ

ਹਨ, ਉਸ ਸਥਾਨ 'ਤੇ ਸ੍ਰੀ ਸਤਿਗੁਰੂ ਜੀ ਨੂੰ ਨਜ਼ਰਬੰਦ ਰੱਖਿਆ ਗਿਆ। ਨਕਸ਼ੇ ਮੁਤਾਬਕ ਇਸ ਸਥਾਨ ਦੇ ਨੇੜੇ ਇਕ ਉਸ ਵੇਲੇ ਦਾ ਚਰਚ ਅਤੇ ਇਕ ਹਨੂੰਮਾਨ ਦਾ ਮੰਦਰ ਹੋਣਾ ਚਾਹੀਦਾ ਹੈ।

ਅਸੀਂ ਸਵੇਰੇ 9 ਵਜੇ ਘਰੋਂ ਨਿਕਲੇ ਅਤੇ ਕੰਟੋਨਮੈਂਟ ਏਰੀਏ ਦੇ ਕਈ ਚੱਕਰ ਲਗਾਏ, ਸਹੀ ਥਾਂ ਨਹੀਂ ਸੀ ਮਿਲ ਰਿਹਾ। ਭਾਰਤ ਦੇ ਆਖਰੀ ਮੁਗਲ ਬਾਦਸ਼ਾਹ ਬਹਾਦਰ ਸ਼ਾਹ ਜ਼ਫਰ ਨੂੰ ਵੀ ਰੰਗੂਨ ਵਿਖੇ ਨਜ਼ਰਬੰਦ ਰੱਖਿਆ ਗਿਆ ਸੀ। ਉਸ ਦੀ ਕਬਰਗਾਹ 'ਤੇ ਵੀ ਅਸੀਂ ਗਏ। ਇਥੇ ਬਹਾਦਰ ਸ਼ਾਹ ਜ਼ਫਰ ਰੋਡ ਬਣੀ ਹੋਈ ਹੈ। ਇਥੇ ਮੁਹੰਮਦ ਇਸਮਾਇਲ ਨਾਂ ਦੇ ਇਕ ਵਿਅਕਤੀ ਨੇ ਇਕ ਬਹੁਤ ਪੁਰਾਣੇ ਨਕਸ਼ੇ ਦੀ ਫੋਟੋ, ਜੋ ਉਸ ਅਨੁਸਾਰ 50 ਸਾਲ ਪਹਿਲੋਂ ਕਿਸੇ ਪੁਸਤਕ ਵਿਚ ਛਪੀ ਸੀ, ਸਾਨੂੰ ਵਿਖਾਈ ਪਰ ਉਸ ਨਾਲ ਕੋਈ ਇਤਫਾਕ ਨਾ ਹੋਇਆ।

ਦੁਪਹਿਰ 12 ਵਜੇ ਅਸੀਂ ਹੋਟਲ ਕੰਵਰਟ ਇਨ ਤੋਂ ਆਪਣਾ ਸਾਮਾਨ ਚੁੱਕਣ ਗਏ। ਰਸਤੇ ਵਿਚ ਇਕ ਜੋਤਸ਼ੀ ਦਾ ਘਰ ਸੀ। ਇਹ ਸੋਚ ਕੇ ਕਿ ਸ਼ਾਇਦ ਉਸ ਨੂੰ ਕੁਝ ਪਤਾ ਹੋਵੇ, ਅਸੀਂ ਉਸ ਨੂੰ ਮਿਲੇ। ਇਹ ਜੋਤਸ਼ੀ ਭਾਰਤੀ ਹੈ ਪਰ ਇਸ ਨੂੰ ਕੁਝ ਨਹੀਂ ਸੀ ਪਤਾ।

## ਬਜ਼ੁਰਗਾਂ ਨੂੰ ਮਿਲੇ

ਹੋਟਲ ਤੋਂ ਆਪਣਾ ਸਾਮਾਨ ਲੈ ਕੇ ਅਸੀਂ ਡਾ. ਇੰਦਰਜੀਤ ਕੌਰ ਦੇ ਘਰ ਆ ਗਏ ਅਤੇ ਫਿਰ ਉਸੇ ਸਥਾਨ ਦੀ ਭਾਲ ਵਿਚ ਨਿਕਲ ਪਏ। ਸੋਚਿਆ ਕਿ ਨੇੜੇ-ਤੇੜੇ ਰਹਿੰਦੇ ਪੁਰਾਣੇ ਬਜ਼ੁਰਗਾਂ ਨੂੰ ਮਿਲਿਆ ਜਾਵੇ। ਅਸੀਂ 68 ਸਾਲ ਦੇ ਇਕ ਬਜ਼ੁਰਗ ਅਲਾਇਠੇ ਗੁਏ ਬੈਲੂਸਵਾਮੀ ਨੂੰ ਮਿਲੇ। ਫਿਰ ਇਕ ਚਾਹ ਦੀ ਦੁਕਾਨ ਦੀ ਮਾਲਕਣ ਸਾਇਰਾ ਬੀਬੀ, ਉਮਰ 73 ਸਾਲ, ਨੂੰ ਮਿਲੇ। ਇਸ ਤੋਂ ਬਾਅਦ ਹਨੂੰਮਾਨ ਬਾੜੀ ਮੰਦਰ ਵਿਚ ਜਾ ਕੇ ਪੁੱਛ-ਗਿੱਛ ਕੀਤੀ। ਇਕ ਵਿਅਕਤੀ ਮਿਸਟਰ ਪੀਟਰ ਸਾਈਮਨ, ਉਮਰ 70 ਸਾਲ ਮਿਲਿਆ। ਉਸ ਨੇ ਦੱਸਿਆ ਕਿ ਉਸ ਦੇ ਪਿਤਾ ਐਂਟੋਨੀ ਇਲੀਆਸ ਰੰਗੂਨ ਸੈਂਟਰਲ ਜੇਲ੍ਹ ਦੇ ਚੀਫ਼ ਜੇਲ੍ਹਰ ਸਨ ਤੇ 1942 ਈ: ਵਿੱਚ 82 ਸਾਲ ਦੀ ਉਮਰ ਵਿਚ ਉਨ੍ਹਾਂ ਦੀ ਮ੍ਰਿਤੂ ਹੋਈ। ਮਿ. ਪੀਟਰ ਸਾਈਮਨ ਨੇ ਕਿਹਾ ਕਿ ਜੇ ਉਸ ਨੂੰ ਕੋਈ ਲੋੜੀਂਦੀ ਜਾਣਕਾਰੀ ਲੱਭ ਸਕੀ ਤਾਂ ਉਹ ਸਾਨੂੰ ਸਵੇਰੇ 9 ਵਜੇ ਸਿੱਖ ਟੈਂਪਲ ਗੁਰਦੁਆਰੇ ਵਿਚ ਮਿਲੇਗਾ।

ਸ਼ਾਮ ਨੂੰ ਘਰ ਮੁੜੇ ਤੇ ਜਦ ਰਾਤ ਦੀ ਰੋਟੀ ਖਾ ਰਹੇ ਸਾਂ, ਡਾ. ਇੰਦਰਜੀਤ ਕੌਰ ਨੇ ਇਕ ਪੁਰਾਣੇ ਫੌਜੀ ਰਹਿ ਚੁੱਕੇ ਬਜ਼ੁਰਗ ਸ੍ਰ: ਗੁਰਬਚਨ ਸਿੰਘ ਔਜਲਾ ਨਾਲ ਮੁਲਾਕਾਤ ਕਰਨ ਦੀ ਸਲਾਹ ਦਿੱਤੀ। ਸ੍ਰ: ਤੇਜਾ ਸਿੰਘ ਤੇ ਸ: ਜਸਵਿੰਦਰ ਸਿੰਘ

ਰਾਤ 9 ਵਜੇ ਸ੍ਰੀ ਔਜਲਾ ਦੇ ਘਰ ਉਨ੍ਹਾਂ ਨੂੰ ਮਿਲਣ ਗਏ। ਅਸੀਂ ਘਰ ਹੀ ਸਾਂ, ਰੋਪੜ ਤੋਂ ਡਾ. ਗਾਂਧੀ ਜੀ ਦਾ ਟੈਲੀਫੋਨ ਆ ਗਿਆ, ਉਨ੍ਹਾਂ ਸਾਡਾ ਹਾਲ-ਚਾਲ ਪੁੱਛਿਆ ਅਤੇ ਆਪਣੀ ਡਾਕਟਰ ਧੀ ਨੂੰ ਆਖਿਆ ਕਿ ਉਹ ਸਾਡੀ ਚੰਗੀ ਸੇਵਾ-ਸੰਭਾਲ ਕਰੇ। ਅਸੀਂ ਰੋਪੜ ਐਕਸਚੇਂਜ ਵਾਲਿਆਂ ਨੂੰ ਕਹਿ ਰੋਪੜ ਆਪਣੇ ਘਰ ਬੱਚਿਆਂ ਨਾਲ ਟੈਲੀਫੋਨ 'ਤੇ ਗੱਲ ਕਰ ਲਈ। ਫਿਰ ਮੌਲਮੀਨ ਤੋਂ ਸ: ਸੁਰਿੰਦਰ ਸਿੰਘ ਦਾ ਟੈਲੀਫੋਨ ਆ ਗਿਆ। ਉਨ੍ਹਾਂ ਸਾਨੂੰ ਕਿਹਾ ਕਿ ਅਸੀਂ ਮੌਲਮੀਨ ਜ਼ਰੂਰ ਪਹੁੰਚੀਏ, ਉਹ ਸਾਡੇ ਆਉਣ ਦੀ ਤਿਆਰੀ ਰੱਖਣਗੇ। ਰਾਤ ਸਾਢੇ ਗਿਆਰਾਂ ਵਜੇ ਅਸੀਂ ਵਾਪਸ ਘਰ ਆਏ। ਸ: ਤੇਜਾ ਸਿੰਘ ਅਤੇ ਸ: ਜਸਵਿੰਦਰ ਸਿੰਘ ਨੇ ਦੱਸਿਆ ਕਿ ਸ੍ਰੀ ਔਜਲਾ ਕੰਟੋਨਮੈਂਟ ਦੇ ਇੰਚਾਰਜ ਰਹੇ ਹਨ ਅਤੇ ਲੈਫਟੀਨੈਂਟ ਕਰਨਲ ਰਿਟਾਇਰ ਹੋਏ ਹਨ। ਉਨ੍ਹਾਂ ਸਾਨੂੰ ਕੱਲ੍ਹ ਦੁਪਹਿਰ ਦੋ ਵਜੇ ਮਿਲਣ ਦਾ ਸਮਾਂ ਦਿੱਤਾ ਹੈ।

## ਗੁਰਦੁਆਰਾ ਸਿੱਖ ਟੈਂਪਲ

13 ਮਾਰਚ ਦਿਨ ਐਤਵਾਰ, ਅਸੀਂ ਸਵੇਰੇ ਘਰ ਦੇ ਨੇੜਲੇ ਗੁਰਦੁਆਰੇ (ਸਿੱਖ ਟੈਂਪਲ) ਗਏ। ਸਵੇਰੇ 8 ਵਜੇ ਤੋਂ ਇਥੇ ਕੀਰਤਨ ਦਾ ਪ੍ਰੋਗਰਾਮ ਸ਼ੁਰੂ ਸੀ। ਲੱਕੜ ਦੀਆਂ ਪੌੜੀਆਂ ਚੜ੍ਹ ਕੇ ਉੱਪਰ ਗੁਰਦੁਆਰੇ ਦਾ ਵੱਡਾ ਹਾਲ ਕਮਰਾ ਹੈ। ਰੰਗੂਨ ਵਿਚ ਕਰੀਬ 25 ਕੁ ਪਰਿਵਾਰ ਸਿੱਖਾਂ ਦੇ ਹਨ ਅਤੇ ਗੁਰਦੁਆਰੇ ਚਾਰ ਹਨ। ਵਾਰੋ-ਵਾਰੀ ਸਾਰੇ ਗੁਰਦੁਆਰਿਆਂ ਵਿਚ, ਧਾਰਮਿਕ ਪ੍ਰੋਗਰਾਮ ਚਲਦੇ ਹਨ। ਸਿੱਖਾਂ ਦੇ ਘਰਾਂ ਵਿਚ ਪੰਜਾਬੀ ਬੋਲੀ ਜਾਂਦੀ ਹੈ। ਬੱਚਿਆਂ ਨੂੰ ਪਾਠ ਅਤੇ ਕੀਰਤਨ ਕਰਨਾ ਸਿਖਾਇਆ ਜਾਂਦਾ ਹੈ।

ਸਵੇਰੇ 8 ਵਜੇ ਗੁਰਦੁਆਰੇ ਵਿਚ, ਆਸਾ ਦੀ ਵਾਰ ਦਾ ਕੀਰਤਨ ਡਾ. ਇੰਦਰਜੀਤ ਕੌਰ ਦੇ ਦੋਹਾਂ ਸਪੁੱਤਰਾਂ ਸਿਮਰਨ ਸਿੰਘ ਅਤੇ ਰਘੁਬੀਰ ਸਿੰਘ ਨੇ ਕੀਤਾ। ਇਸ ਉਪਰੰਤ ਕਈ ਕੁੜੀਆਂ ਨੇ ਵਾਰੋ-ਵਾਰੀ ਸ਼ਬਦ ਪੜ੍ਹੇ ਅਤੇ ਕੀਰਤਨ ਕੀਤਾ। ਇੰਡੀਅਨ ਅੰਬੈਸੀ ਵਾਲੇ ਸਿੱਖ ਵੀ ਗੁਰਦੁਆਰੇ ਆਏ। ਅੰਬੈਸੀ ਦੇ ਫਸਟ ਸੈਕਟਰੀ ਦੇ ਪੀ. ਏ. ਵੀ ਸਿੱਖ ਹਨ। ਸਿੱਖ ਮਰਦ ਅਤੇ ਇਸਤਰੀਆਂ ਵੀ ਲੁੰਗੀਆਂ ਬੰਨ੍ਹਦੇ ਹਨ। ਕਿਸੇ ਟਾਵੀਂ ਟਾਵੀਂ ਇਸਤਰੀ ਨੇ ਹੀ ਸੂਟ ਪਾਇਆ ਹੁੰਦਾ ਹੈ।

ਬਰਮਾ ਵਿਚ ਗਰਮੀ ਕਾਫ਼ੀ ਹੋਣ ਕਰ ਕੇ, ਇਕ ਇੱਥੇ ਹੋਰ ਵੀ ਰਿਵਾਜ ਹੈ। ਇਕ ਖਾਸ ਕਿਸਮ ਦੀ ਲੱਕੜੀ ਨੂੰ ਰਗੜ ਕੇ, ਉਸ ਦਾ ਮਿੱਟੀ ਵਰਗਾ ਲੇਪ ਬਣਾ ਕੇ, ਇਸਤਰੀਆਂ ਅਤੇ ਬੱਚੇ ਮੂੰਹਾਂ 'ਤੇ ਮਲ ਕੇ ਰੱਖਦੇ ਹਨ। ਮੂੰਹ ਅਤੇ ਬਾਹਾਂ ਤੇ ਇਸ ਲੇਪ ਦੇ ਡਿਜ਼ਾਇਨ ਬਣਾ ਕੇ ਇਸਤਰੀਆਂ ਬਾਹਰ ਘੁੰਮਦੀਆਂ ਹਨ। ਇਹ ਇੱਥੇ ਇਕ ਤਰ੍ਹਾਂ ਦਾ ਫੈਸ਼ਨ ਹੈ। ਇਸ ਲੱਕੜੀ ਨੂੰ ਬਾਰੀਕ ਕਰ ਕੇ ਪਾਊਡਰ

ਵਰਗੀਆਂ ਟਿੱਕੀਆਂ ਵੀ ਬਣਾਈਆਂ ਹੋਈਆਂ ਹਨ। ਇਸ ਨੂੰ 'ਤਨਖਾ' ਆਖਦੇ ਹਨ।

ਪਿਛਲੀ ਵਾਰ ਜਨਵਰੀ 1994 'ਚ ਜਦੋਂ ਸ੍ਰੀ ਜਸਵਿੰਦਰ ਸਿੰਘ, ਬੈਂਕਾਕ ਦੇ ਨੌਜਵਾਨਾਂ ਸਰਵ ਸ੍ਰੀ ਹਰਮੀਤ ਸਿੰਘ ਸੇਠੀ, ਹਰਪਾਲ ਸਿੰਘ, ਬਲਵੰਤ ਸਿੰਘ, ਗੁਰਮੁਖ ਸਿੰਘ, ਸਚਦੇਵ ਸਿੰਘ, ਤਰਲੋਚਨ ਸਿੰਘ ਨਾਲ ਰੰਗੂਨ ਆਏ ਸਨ, ਇਸ ਗੁਰਦੁਆਰੇ ਵਿਚ ਆਸਾ ਦੀ ਵਾਰ ਲਾ ਗਏ ਸਨ। ਸੰਨ 1934 ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਰੰਗੂਨ ਆਏ ਸਨ ਤੇ ਇਸ ਗੁਰਦੁਆਰੇ ਵਿਚ ਚਰਨ ਪਾ ਗਏ।

ਗੁਰਦੁਆਰੇ ਦੇ ਪ੍ਰੋਗਰਾਮ ਦੀ 11 ਵਜੇ ਸਮਾਪਤੀ ਹੋਈ ਅਤੇ ਅਸੀਂ ਮਰਗੋਈ ਜਾਣ ਲਈ ਮਨਮਾਇਰ ਏਅਰਵੇਜ਼ ਦੇ ਦਫਤਰ 'ਚ ਟਿਕਟਾਂ ਦਾ ਪਤਾ ਕਰਨ ਗਏ, ਪਰ ਗੱਲ ਬਣੀ ਨਾ। ਉੱਥੋਂ ਆ ਕੇ ਅਸੀਂ ਦੁਪਹਿਰ ਦਾ ਭੋਜਨ ਛਕਿਆ। ਬਰਮਾ ਦੇ ਲੋਕਾਂ ਦੀ ਮੁੱਖ ਖੁਰਾਕ ਚਾਵਲ ਹੈ। ਰੋਟੀ ਸਿਰਫ ਭਾਰਤੀ ਲੋਕ ਕਦੇ-ਕਦਾਈਂ ਖਾਂਦੇ ਹਨ। ਆਟਾ ਘੱਟ ਹੀ ਮਿਲਦਾ ਹੈ। ਖਾਣ-ਪੀਣ ਦੀਆਂ ਵਸਤਾਂ ਮਹਿੰਗੀਆਂ ਹਨ। ਚਾਵਲਾਂ ਨੂੰ 'ਥਮੀਂ', ਪਾਣੀ ਨੂੰ 'ਯੇ' ਅਤੇ ਦੁੱਧ ਨੂੰ 'ਨੋ' ਆਖਦੇ ਹਨ।

## ਸ: ਗੁਰਬਚਨ ਸਿੰਘ ਔਜਲਾ

ਮਿੱਥੇ ਹੋਏ ਪ੍ਰੋਗਰਾਮ ਅਨੁਸਾਰ ਅਸੀਂ ਦੋ ਵਜੇ ਸ: ਗੁਰਬਚਨ ਸਿੰਘ ਔਜਲਾ ਦੇ ਘਰ ਮਿਲਣ ਗਏ। ਉਥੋਂ ਉਨ੍ਹਾਂ ਨੂੰ ਨਾਲ ਲਿਆ। ਔਜਲਾ ਜੀ ਪਿੱਛੋਂ ਜਲੰਧਰ ਦੇ ਹਨ। ਉਮਰ 83 ਸਾਲ ਹੈ। ਉਹ ਸੰਨ 1929 'ਚ ਬਰਮਾ ਆਏ। ਉਹ ਕੰਟੋਨਮੈਂਟ ਏਰੀਆ ਦੇ ਇੰਚਾਰਜ ਰਹੇ।

ਔਜਲਾ ਜੀ ਦੀਆਂ ਲੱਤਾਂ ਨੂੰ ਕੁਝ ਤਕਲੀਫ ਸੀ, ਫੌੜੀਆਂ ਦੀ ਸਹਾਇਤਾ ਨਾਲ ਔਖੇ ਹੋ ਕੇ ਤੁਰ ਰਹੇ ਸਨ। ਸਾਨੂੰ ਸਦਰ ਬਾਜ਼ਾਰ ਰੋਡ ਦਾ ਤਾਂ ਪਤਾ ਲੱਗ ਗਿਆ ਸੀ ਪਰ 'ਵਾਇਲਸ ਰੋਡ' ਨਹੀਂ ਸੀ ਲੱਭ ਰਹੀ। ਔਜਲਾ ਜੀ ਦੇ ਦੱਸਣ ਮੁਤਾਬਕ ਸੰਨ 1939 ਵਿਚ 'ਵਾਇਲਸ ਰੋਡ' ਦਾ ਨਾਂ ਬਦਲ ਕੇ 'ਉਵੀਜ਼ਾਰਾ ਰੋਡ' ਰੱਖ ਦਿੱਤਾ ਗਿਆ ਹੈ। ਉਵੀਜ਼ਾਰਾ, ਇਕ ਪੂੰਗੀ (ਸਾਧੂ) ਸੀ। ਇਸ ਨੂੰ ਜੇਲ੍ਹ ਵਿਚ ਬੰਦ ਕਰ ਦਿੱਤਾ ਗਿਆ ਸੀ, ਇਸ ਨੇ ਭੁੱਖ ਹੜਤਾਲ ਕੀਤੀ ਤੇ ਮਰ ਗਿਆ। ਇਸ ਦੇ ਨਾਂ 'ਤੇ ਸੜਕ ਦਾ ਨਾਂ 'ਉਵੀਜ਼ਾਰਾ ਰੋਡ' ਰੱਖਿਆ ਗਿਆ ਹੈ। ਇਸ ਸੜਕ ਦੇ ਚੌਰਾਹੇ ਵਿਚ 'ਉਵੀਜ਼ਾਰਾ' ਦੀ ਮੂਰਤੀ ਲੱਗੀ ਹੋਈ ਹੈ।

ਜਿੱਥੇ ਸਦਰ ਬਾਜ਼ਾਰ ਰੋਡ ਅਤੇ ਉਵੀਜ਼ਾਰਾ ਰੋਡ ਮਿਲਦੀਆਂ ਹਨ, ਉਥੇ ਪੁਲਿਸ ਸਟੇਸ਼ਨ ਬਣਿਆ ਹੋਇਆ ਹੈ। ਅਸੀਂ ਅੰਦਰ ਜਾ ਕੇ ਪੁੱਛ-ਗਿੱਛ ਕੀਤੀ ਪਰ ਉਥੇ ਸਾਰੇ ਅਫਸਰ ਨਵੇਂ ਨੌਜਵਾਨ ਸਨ, ਉਨ੍ਹਾਂ ਨੂੰ ਪੁਰਾਣੀ ਕਿਸੇ ਗੱਲ ਦਾ

ਪਤਾ ਨਹੀਂ ਸੀ। ਸੰਨ 1934 ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਕੁਝ ਸੇਵਕਾਂ ਸਮੇਤ ਰੰਗੂਨ ਆ ਕੇ ਜਿਹੜਾ ਇਤਿਹਾਸਕ ਬੰਗਲਾ ਵੇਖ ਗਏ ਸਨ, ਉਹ ਕਿਹੜਾ ਵੇਖ ਕੇ ਗਏ, ਸਾਨੂੰ ਕੁਝ ਪਤਾ ਨਾ ਲੱਗ ਸਕਿਆ। ਉਦੋਂ ਉਹ ਸਥਾਨ ਮੁੱਲ ਮਿਲ ਰਿਹਾ ਸੀ ਪ੍ਰੰਤੂ ਕਿਸੇ ਕਾਰਨ ਵਸ ਲਿਆ ਨਾ ਜਾ ਸਕਿਆ। ਹੁਣ ਵਾਲੇ ਪੁਲੀਸ ਸਟੇਸ਼ਨ ਅਤੇ ਉਨ੍ਹਾਂ ਦੇ ਕੰਟੋਨਮੈਂਟ ਦਫਤਰ ਵਿਚਕਾਰ ਸੰਨ 1939 ਵਿਚ ਇਕ ਪੁਰਾਣੇ ਬੰਗਲੇ ਵਿਚ ਕੈਪਟਨ ਹਿਮਲਟਨ ਅਤੇ ਉਸ ਦਾ ਪਰਿਵਾਰ ਸੜ-ਮਰੇ ਸਨ। ਸ਼ਾਇਦ ਉਹ ਬੰਗਲਾ ਹੋਵੇ, ਸਾਡੀ ਕੁਝ ਤਸੱਲੀ ਨਾ ਹੋ ਸਕੀ। ਨਕਸ਼ੇ ਅਨੁਸਾਰ ਪੂਰੀ ਤਰ੍ਹਾਂ ਠੀਕ ਸਥਾਨ ਨਹੀਂ ਸੀ ਬਣ ਰਿਹਾ। ਸੜਕਾਂ ਤਾਂ ਮਿਲ ਗਈਆਂ ਸਨ ਪਰ ਦਿਸ਼ਾਵਾਂ ਨਕਸ਼ੇ ਅਨੁਸਾਰ ਨਹੀਂ ਸਨ।

ਸ: ਗੁਰਬਚਨ ਸਿੰਘ ਔਜਲਾ ਨੇ ਸਾਨੂੰ ਭਾਰਤ ਦੇ ਆਖਰੀ ਮੁਗਲ ਬਾਦਸ਼ਾਹ 'ਬਹਾਦਰ ਸ਼ਾਹ ਜ਼ਫਰ' ਦੇ ਪੜਪੋਤੇ ਮਿਰਜ਼ਾ ਮੁਹੰਮਦ ਹਸਨ ਨਾਲ ਮਿਲਵਾਇਆ। ਇਨ੍ਹਾਂ ਦੀ ਉਮਰ 68 ਸਾਲ ਹੈ, ਇੱਥੇ ਹੀ ਰਹਿੰਦੇ ਹਨ। ਸ੍ਰੀ ਔਜਲਾ ਦੇ ਵਕਤ ਉਨ੍ਹਾਂ ਦੇ ਦਫਤਰ ਵਿਚ ਕਲਰਕ ਰਹੇ ਹਨ।

ਜਿਸ ਥਾਂ ਬਾਦਸ਼ਾਹ ਬਹਾਦਰ ਸ਼ਾਹ ਨੂੰ ਬ੍ਰਿਟਿਸ਼ ਸਰਕਾਰ ਨੇ ਰੰਗੂਨ ਵਿਖੇ ਕੈਦ ਰੱਖਿਆ ਸੀ, ਉੱਥੇ ਉਸ ਦੀ ਮੌਤ ਸੰਨ 1862 ਵਿਚ ਹੋ ਗਈ। ਹੁਣ ਉਸ ਥਾਂ ਕੰਟੋਨਮੈਂਟ ਪੋਸਟ ਆਫਿਸ ਬਣਾ ਦਿੱਤਾ ਗਿਆ ਹੈ।

ਮਿਰਜ਼ਾ ਮੁਹੰਮਦ ਹਸਨ ਨੇ ਦੱਸਿਆ ਕਿ ਸ੍ਰੀ ਗੰਗਾ ਸਿੰਘ ਨੇ ਸਾਡੀ ਮਦਦ ਕੀਤੀ। ਸੰਨ 1939 ਵਿਚ ਸਾਡਾ ਕੇਸ ਸ੍ਰੀ ਗੰਗਾ ਸਿੰਘ ਨੇ ਸ਼ਿਮਲਾ ਅਸੈਂਬਲੀ ਵਿਚ ਰੱਖਿਆ ਸੀ। ਨਤੀਜੇ ਵਜੋਂ ਅੱਜ ਰੰਗੂਨ ਵਿਚ 'ਬਹਾਦਰ ਸ਼ਾਹ ਜ਼ਫਰ ਰੋਡ' ਬਣੀ ਹੋਈ ਹੈ ਅਤੇ ਬਾਦਸ਼ਾਹ ਦੀ ਮਜ਼ਾਰ ਵੀ ਯਾਦਗਾਰ ਵਜੋਂ ਕਾਇਮ ਹੈ।

ਮਿਰਜ਼ਾ ਮੁਹੰਮਦ ਹਸਨ ਨੇ ਆਪਣੇ ਪਿਤਾ ਦਾ ਨਾਂ ਮਿਰਜ਼ਾ ਰਹਿਮਤ ਸੁਲਤਾਨ ਅਤੇ ਦਾਦਿਆਂ ਦਾ ਨਾਂ ਮਿਰਜ਼ਾ ਮੁਜ਼ੱਫਰ ਸ਼ਾਹ ਅਤੇ ਮਿਰਜ਼ਾ ਅੱਬਾਸ ਸ਼ਾਹ ਦੱਸਿਆ।

ਜਿੱਥੇ ਬਾਦਸ਼ਾਹ ਬਹਾਦਰ ਸ਼ਾਹ ਨੂੰ ਕੈਦ ਰੱਖਿਆ ਗਿਆ ਸੀ, ਉੱਥੇ ਸ੍ਰੀ ਸਤਿਗੁਰੂ ਰਾਮ ਸਿੰਘ ਨੂੰ ਵੀ ਕੁਝ ਦੇਰ ਨਜ਼ਰਬੰਦ ਰੱਖਿਆ ਗਿਆ।

## ਰੰਗੂਨ ਦੀਆਂ ਸੜਕਾਂ ਤੇ ਮੰਦਰ

ਬਰਮੀ ਭਾਸ਼ਾ ਵਿਚ ਮੰਦਰ ਨੂੰ 'ਪਾਗੋਡਾ' ਆਖਿਆ ਜਾਂਦਾ ਹੈ। ਬਰਮਾ ਵਿਚ ਬੁੱਧ ਧਰਮ ਦਾ ਹੀ ਪ੍ਰਚਾਰ ਰਿਹਾ ਹੈ ਅਤੇ ਇੱਥੇ ਬੁੱਧ ਧਰਮ ਦੇ ਹੀ ਅਧਿਕਤਰ ਮੰਦਰ ਅਤੇ ਮੂਰਤੀਆਂ ਹਨ। ਜਿੱਥੇ ਉਵੀਜ਼ਾਰਾ ਦਾ ਬੁੱਤ ਲੱਗਿਆ ਹੈ, ਉਸ ਤੋਂ ਥੋੜ੍ਹਾ ਅੱਗੇ ਸਿੱਧਾ ਜਾ ਕੇ ਪਾਗੋਡਾ ਰੋਡ 'ਤੇ ਸ਼ਵੇਡਗੋ ਮੰਦਰ ਦੁਨੀਆਂ ਵਿਚ ਸਭ ਤੋਂ

ਵੱਡਾ ਬੋਧੀ ਮੰਦਰ ਹੈ। ਇਥੇ ਹਮੇਸ਼ਾ ਭੀੜ ਲੱਗੀ ਰਹਿੰਦੀ ਹੈ। ਇਸੇ ਸੜਕ 'ਤੇ ਥੋੜ੍ਹਾ ਅੱਗੇ ਜਾ ਕੇ ਕਾਰਵਾਇਕ ਫਲੋਟਿੰਗ ਰੈਸਟੋਰੈਂਟ ਹੈ। ਇਸ ਦੇ ਅੱਗੇ ਖ਼ੂਬਸੂਰਤ ਬੱਤਖਾਂ ਬਣੀਆਂ ਹੋਈਆਂ ਹਨ। ਇੱਥੇ ਇਕ ਖੇਮਾ ਡੀਪਾ ਮੰਦਰ ਅਤੇ ਪਾਰਕ ਹੈ। ਰੈਸਟੋਰੈਂਟ ਦੇ ਸਾਹਮਣੇ ਸੜਕ ਪਾਰ ਕਰ ਕੇ ਚਿੜੀਆ ਘਰ ਹੈ। ਇਸ ਤੋਂ ਅੱਗੇ ਡਾਕਟਰਾਂ ਦੀ ਐਸੋਸੀਏਸ਼ਨ ਦੀ ਇਮਾਰਤ ਹੈ।

ਰੰਗੂਨ ਵਿਚ ਅਨੇਕ ਖ਼ੂਬਸੂਰਤ ਮੰਦਰ ਹਨ। ਬਰਮੀ ਸਭਿਅਤਾ ਅਨੁਸਾਰ ਬੱਚੇ ਨੂੰ ਪੂੰਗੀ ਅਰਥਾਤ ਸਾਧੂ ਅੱਠ-ਨੌਂ ਸਾਲ ਦੀ ਉਮਰ ਵਿਚ ਬਣਾਇਆ ਜਾਂਦਾ ਹੈ। ਤਿੰਨ ਦਿਨ ਬੜੀਆਂ ਖੁਸ਼ੀਆਂ ਮਨਾਈਆਂ ਜਾਂਦੀਆਂ ਹਨ। ਪੂੰਗੀ ਸਵੇਰੇ ਤਿੰਨ-ਚਾਰ ਵਜੇ ਨਾਸ਼ਤਾ ਕਰਦੇ ਹਨ, ਦੁਪਹਿਰ ਨੂੰ 12 ਵਜੇ ਤੋਂ ਪਹਿਲਾਂ ਪਹਿਲਾਂ ਭੋਜਨ ਛਕ ਲੈਂਦੇ ਹਨ, ਬਾਅਦ ਵਿਚ ਨਹੀਂ ਛਕਦੇ। ਰੰਗੂਨ ਦੀਆਂ ਮੁੱਖ ਸੜਕਾਂ ਦੇ ਨਾਂ ਸਟਰੈਂਡ ਰੋਡ, ਭਗੂਰਾ ਰੋਡ, ਪਾਗੋਡਾ ਰੋਡ, ਉਵੀਜ਼ਾਰਾ ਰੋਡ, ਬਹਾਦਰ ਸ਼ਾਹ ਜ਼ਫਰ ਰੋਡ, ਸਟੋਕੈਟ ਰੋਡ, ਪਰੋਨ ਰੋਡ, ਜੈਰਕ ਰੋਡ, ਸਦਰ ਬਾਜ਼ਾਰ ਰੋਡ ਆਦਿ ਹਨ। ਲਕੜੀ ਦੇ ਬਣੇ ਪੁਰਾਣੇ ਬੰਗਲੇ, ਰੰਗੂਨ ਵਿਚ ਬਹੁਤ ਵਿਖਾਈ ਦਿੰਦੇ ਹਨ, ਜਿਨ੍ਹਾਂ ਨੂੰ ਵੇਖ ਕੇ ਸਾਡੇ ਮਨਾਂ 'ਚ ਸੋਚ ਉਭਰਦੀ ਰਹੀ ਕਿ ਇਹੋ ਜਿਹੇ ਕਿਸੇ ਬੰਗਲੇ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨਜ਼ਰਬੰਦੀ ਦੀਆਂ ਸਖਤੀਆਂ ਝੱਲਦੇ ਰਹੇ ਹੋਣਗੇ।

ਸਟੋਕੈਟ ਰੋਡ 'ਤੇ ਰੰਗੂਨ ਦਾ ਕਿਲ੍ਹਾ ਹੈ, ਇਸ ਦੀ ਪੁਰਾਣੀ ਦੀਵਾਰ ਵਿਚ ਗੋਲੀਆਂ ਚਲਾਉਣ ਵਾਸਤੇ ਗਲੀਆਂ ਕੱਢੀਆਂ ਹੋਈਆਂ ਦਿਸਦੀਆਂ ਹਨ। ਸੰਨ 1956 ਵਿਚ ਇਹ ਕਿਲ੍ਹਾ ਤੋੜ ਦਿੱਤਾ ਗਿਆ।

ਬਾਦਸ਼ਾਹ ਬਹਾਦਰ ਸ਼ਾਹ ਜ਼ਫਰ ਦੀ ਮਜ਼ਾਰ ਦੇ ਸਾਹਮਣੇ ਸੜਕ ਪਾਰ ਕਰ ਕੇ ਪੁਰਾਣੇ ਵਕਤ ਦੀ ਹੈਲਥ ਇੰਸਟੀਚਿਊਟ ਹੈ। ਮਜ਼ਾਰ ਤੋਂ ਥੋੜ੍ਹਾ ਅੱਗੇ ਇਕ ਬਹੁਤ ਲੰਬੀ ਲੱਕੜੀ ਦਾ ਬੈਰਕ ਹੈ। ਇਸ ਵਿਚ ਦੋ ਗੇਟ ਹੁੰਦੇ ਸਨ, ਇਕ ਆਉਣ ਲਈ, ਇਕ ਜਾਣ ਲਈ। ਇਸ ਦੇ ਅੰਦਰ ਅਜੇ ਵੀ ਬੜੇ ਪੁਰਾਣੇ ਬੰਗਲੇ ਨਜ਼ਰ ਆ ਰਹੇ ਹਨ।

ਜੇਲ੍ਹ ਦੇ ਬਾਹਰ ਚਾਰ ਚੁਫੇਰੇ ਬੜੀ ਡੂੰਘੀ ਖਾਈ ਹੋਇਆ ਕਰਦੀ ਸੀ। ਬਰਮਾ ਨੂੰ ਸੰਨ 1948 ਤੋਂ ਅੰਗਰੇਜ਼ੀ ਹਕੂਮਤ ਤੋਂ ਆਜ਼ਾਦੀ ਮਿਲੀ ਸੀ।

27 ਮਾਰਚ ਨੂੰ ਬਰਮਾ ਦਾ 'ਆਰਮਡ ਫੋਰਸਜ਼ ਡੇ' ਹੈ। ਰੰਗੂਨ ਦੇ ਪਾਰਲੀਮੈਂਟ ਲਈ ਤਿਆਰੀਆਂ ਚੱਲ ਰਹੀਆਂ ਹਨ। ਅੰਦਰ ਪਰੇਡ ਹੋਵੇਗੀ ਤੇ ਸਮਾਰੋਹ ਹੋਣਗੇ ਅਤੇ ਸੜਕਾਂ 'ਤੇ ਮਾਰਚ ਕੀਤਾ ਜਾਵੇਗਾ। ਔਜਲਾ ਜੀ ਨੇ ਦੱਸਿਆ ਕਿ ਬਰਮਾ ਤੇ ਚੀਨ ਦੀ ਸਰਹੱਦ 'ਤੇ ਸਰਦਾਰਾਂ ਦੇ ਵੱਡੇ ਵੱਡੇ ਕਾਰੋਬਾਰ ਹਨ।

ਉਸ ਇਤਿਹਾਸਕ ਸਥਾਨ ਨੂੰ ਤਲਾਸ਼ਦੇ ਸਮੇਂ ਅਸੀਂ ਤਿੰਨ ਚਰਚ ਵੇਖੇ। ਓਵੀਜ਼ਾਰਾ ਰੋਡ ਦੇ ਕੋਨੇ 'ਤੇ ਯੰਗੂਨ ਸੈਵਨਥ ਡੇ ਐਡਵੈਂਟਿਸਟ ਚਰਚ ਹੈ। ਇਹ ਨਵਾਂ ਚਰਚ ਹੈ। ਇੱਥੋਂ ਅਸੀਂ ਪੁੱਛਗਿੱਛ ਕੀਤੀ। ਇਸ ਚਰਚ ਤੋਂ ਥੋੜ੍ਹਾ ਅੱਗੇ ਚਲ ਕੇ ਅਮੈਰਿਕਨ ਚਰਚ ਹੈ। ਇਹ ਪੁਰਾਣਾ ਚਰਚ ਹੈ। ਇਕ ਹੋਰ ਪੁਰਾਣਾ ਚਰਚ ਸੇਂਟ ਜੋਨ ਕੈਥੋਲਿਕ ਚਰਚ ਹੈ।

ਸਾਰਾ ਦਿਨ ਉਸੇ ਸਥਾਨ ਦੇ ਨੇੜੇ-ਤੇੜੇ ਘੁੰਮਣ ਤੋਂ ਬਾਅਦ ਅਸੀਂ ਔਂਜਲਾ ਜੀ ਨੂੰ ਉਨ੍ਹਾਂ ਦੇ ਘਰ ਛੱਡਿਆ ਅਤੇ ਵਾਪਸ ਆਪਣੇ ਡੇਰੇ ਆ ਗਏ।

ਸ਼ਾਮ ਨੂੰ 5. 30 ਵਜੇ ਅਸੀਂ ਡਾ: ਇੰਦਰਜੀਤ ਕੌਰ ਦੇ ਘਰ ਦੇ ਨੇੜੇ ਹੀ ਪਿਛਲੇ ਪਾਸੇ ਦੀ ਇਕ ਗਲੀ ਵਿਚ ਸ੍ਰੀ ਲਾਲ ਚੰਦ ਦੇ ਘਰ ਗਏ। ਇਹ ਗੁਜਰਾਤੀ ਪਰਿਵਾਰ ਹੈ। ਸ੍ਰੀ ਲਾਲ ਚੰਦ ਹੋਰੀਂ ਚਾਰ ਭਰਾ ਹਨ। ਸਾਰੇ ਬਰਮਾ ਵਿਚ ਵਸਦੇ ਹਨ। ਵੱਡੇ ਲਾਲ ਚੰਦ ਹਨ (86 ਸਾਲ) ਤੇ ਇਨ੍ਹਾਂ ਤੋਂ ਛੋਟੇ ਸ੍ਰੀ ਤਾਰਾ ਚੰਦ (77 ਸਾਲ), 74 ਸਾਲ ਦੇ ਗੋਪਾਲ ਚੰਦ ਅਤੇ ਸ੍ਰੀ ਹੀਰਾ ਚੰਦ 76 ਸਾਲ ਦੇ ਹਨ। ਸ੍ਰੀ ਤਾਰਾ ਚੰਦ ਦਾ ਬਰਮੀ ਨਾਂ ਊ ਪੂ ਹੈ। ਇਹ ਮਰਗੋਈ ਵਿਖੇ ਰਹਿੰਦੇ ਹਨ। ਸ੍ਰੀ ਲਾਲ ਚੰਦ ਨੇ ਕਿਹਾ ਕਿ ਮਰਗੋਈ ਵਿਖੇ ਮੇਰਾ ਭਰਾ ਊ ਪੂ ਤੁਹਾਡੀ ਹਰ ਤਰ੍ਹਾਂ ਨਾਲ ਮਦਦ ਕਰੇਗਾ।

14 ਮਾਰਚ 1994 ਨੂੰ ਸੁਖਵਤੇ ਹੀ ਸ੍ਰੀ ਤੇਜਾ ਸਿੰਘ ਸਾਨੂੰ ਇਹ ਆਖ ਘਰੋਂ ਨਿਕਲ ਗਏ ਕਿ ਉਹ ਇਕ ਅਜਿਹੇ ਬੰਦੇ ਨੂੰ ਮਿਲਣ ਜਾ ਰਹੇ ਹਨ ਜਿਹੜਾ ਧਿਆਨ ਲਗਾ ਕੇ ਦੱਸੇਗਾ ਕਿ ਜਿਸ ਜਗ੍ਹਾ ਦੀ ਅਸੀਂ ਤਲਾਸ਼ ਕਰ ਰਹੇ ਹਾਂ ਉਹ ਕਿੱਥੇ ਹੈ।

ਅੱਜ ਅਸੀਂ ਸਵੇਰੇ ਪਹਿਲਾਂ ਸੂਚਨਾ ਦਫਤਰ ਗਏ। ਸਾਡੇ ਪਾਸਪੋਰਟ ਵਿਖਾ ਕੇ ਪੱਪੂ ਨੇ ਉਸ ਦਫਤਰ 'ਚ ਸੂਚਨਾ ਦਿੱਤੀ ਕਿ ਤਿੰਨ ਜਣੇ ਵਿਦੇਸ਼ੀ ਸਾਡੇ ਘਰ ਵਿਚ ਠਹਿਰੇ ਹੋਏ ਹਨ। ਜਦੋਂ ਅਸੀਂ ਜਾਵਾਂਗੇ, ਉਦੋਂ ਵੀ ਇੱਥੇ ਸੂਚਿਤ ਕਰ ਦਿੱਤਾ ਜਾਵੇਗਾ। ਫਿਰ ਅਸੀਂ ਏਅਰਵੇਜ਼ ਆਫਿਸ ਗਏ। ਉਥੋਂ ਪਤਾ ਲੱਗਾ ਕਿ ਅਸੀਂ ਪਰਸੋਂ ਮਰਗੋਈ ਜਾ ਸਕਾਂਗੇ।

ਦੁਪਹਿਰ 12.30 ਵਜੇ ਅਸੀਂ ਸ੍ਰੀ ਸ਼ਿੰਗਾਰਾ ਸਿੰਘ ਨੂੰ ਮਿਲੇ। ਇਹ ਪਿੱਛੋਂ ਜਲੰਧਰ ਨੇੜਲੇ ਪਿੰਡ ਖਿਆਲਾ ਦੇ ਹਨ। ਇਨ੍ਹਾਂ ਦੀ ਉਮਰ 62 ਸਾਲ ਹੈ। ਬ੍ਰਿਟਿਸ਼ ਗੌਰਮਿੰਟ ਦੇ ਵਕਤ ਵਿਚ ਇਹ ਆਜ਼ਾਦ ਹਿੰਦ ਫੌਜ ਵਿਚ ਰਹੇ ਅਤੇ ਜੇਲ੍ਹ ਵੀ ਕੱਟੀ। ਅੱਜ ਕੱਲ੍ਹ ਸ੍ਰੀ ਸ਼ਿੰਗਾਰਾ ਸਿੰਘ ਰੰਗੂਨ ਤੋਂ 240 ਮੀਲ ਦੂਰ ਟਾਓਗਿੰਜੀ ਵਿਖੇ ਨਿਵਾਸ ਰੱਖਦੇ ਹਨ। ਇਨ੍ਹਾਂ ਦਾ ਬੇਟਾ ਇੰਜੀਨੀਅਰ ਹੈ ਅਤੇ ਰੰਗੂਨ ਵਿਖੇ ਇਕ ਗੁਰਦੁਆਰੇ ਵਿਚ ਕਮਰਾ ਲੈ ਕੇ ਰਹਿੰਦਾ ਹੈ। ਇੱਥੇ ਬਜੌਨ ਡੌਂਗ ਵਿਖੇ ਸ੍ਰੀ ਸ਼ਿੰਗਾਰਾ ਸਿੰਘ ਦਾ ਇਕ ਮੁਸਲਮਾਨ ਦੋਸਤ ਰਹਿੰਦਾ ਹੈ ਜਿਸ ਦੀ ਪਤਨੀ ਬਰਮਨ ਹੈ।

ਇਨ੍ਹਾਂ ਕੋਲ ਆ ਕੇ ਸ੍ਰੀ ਸ਼ਿੰਗਾਰਾ ਸਿੰਘ ਕੁਝ ਦਿਨ ਰਹਿ ਜਾਂਦੇ ਹਨ ਅਤੇ ਆਪਣੇ ਪੁੱਤਰ ਨੂੰ ਮਿਲ ਵੀ ਜਾਂਦੇ ਹਨ।

25 ਸਾਲ ਪਹਿਲਾਂ ਸ੍ਰੀ ਸ਼ਿੰਗਾਰਾ ਸਿੰਘ ਨੇ ਅੰਡੇ ਮਾਸ ਦਾ ਤਿਆਗ ਕੀਤਾ ਅਤੇ ਇਕ ਪੁੰਗੀ (ਸਾਧੂ) ਨਾਲ ਰਲ ਕੇ ਯੋਗ ਸਾਧਨਾ ਕੀਤੀ। ਇਨ੍ਹਾਂ ਦਾ ਦਾਅਵਾ ਹੈ ਕਿ ਇਹ ਯੋਗ ਸਾਧਨਾ ਦੁਆਰਾ ਪਿਛਲਾ ਸਮਾਂ ਦੱਸ ਸਕਦੇ ਹਨ।

ਸ੍ਰੀ ਸ਼ਿੰਗਾਰਾ ਸਿੰਘ ਤੋਂ ਇਹ ਜਾਣਕਾਰੀ ਮਿਲੀ ਕਿ ਟਾਓਸਿੰਗੀ ਵਿਖੇ ਬਹੁਤ ਵਧੀਆ ਗੁਰਦੁਆਰਾ ਬਣਿਆ ਹੋਇਆ ਹੈ। ਸਿੱਖ ਗੱਤਕਾ ਖੇਡਦੇ ਹਨ ਅਤੇ ਸਭ ਧਾਰਮਿਕ ਉਤਸਵ ਮਨਾਉਂਦੇ ਹਨ। ਆਪ ਨੇ ਦੱਸਿਆ ਕਿ ਜਦੋਂ ਇਥੇ ਜਪਾਨ ਵਿਚ ਲੜਾਈ ਹੋਈ ਸੀ, ਇੱਥੋਂ ਭਾਰਤੀ ਲੋਕ ਪੈਦਲ ਹੀ ਭਾਰਤ ਵੱਲ ਚੱਲ ਪਏ ਅਤੇ ਬਹੁਤ ਸਾਰੇ ਰਸਤੇ ਵਿਚ ਮਰ ਗਏ ਸਨ। ਸ੍ਰੀ ਸ਼ਿੰਗਾਰਾ ਸਿੰਘ ਦੇ ਪਿਤਾ ਸ੍ਰੀ ਸ਼ੇਰ ਸਿੰਘ ਨੇ ਕਿਹਾ ਕਿ ਅਸੀਂ ਨਹੀਂ ਇੱਥੋਂ ਜਾਣਾ, ਵੇਖੀ ਜਾਵੇਗੀ ਜੋ ਹੋਵੇਗੀ। ਇਹ ਤੇ ਇਨ੍ਹਾਂ ਦਾ ਪਰਿਵਾਰ ਜੰਗਲਾਂ ਵਿਚ ਲੁਕੇ ਰਹੇ ਅਤੇ ਬਚ ਗਏ। ਸ੍ਰੀ ਸ਼ੇਰ ਸਿੰਘ ਜੋ ਗ੍ਰੰਥੀ ਅਤੇ ਪ੍ਰਚਾਰਕ ਰਹੇ, 104 ਸਾਲ ਦੇ ਹੋ ਕੇ ਚੜ੍ਹਾਈ ਕੀਤੇ।

ਸ੍ਰੀ ਸ਼ਿੰਗਾਰਾ ਸਿੰਘ ਨੂੰ ਅਸੀਂ ਉਹ ਸਾਰਾ ਇਲਾਕਾ ਵਿਖਾਇਆ ਜਿਸ ਨੂੰ ਵੇਖ ਕੇ ਉਹ ਦੱਸ ਸਕਣ ਕਿ ਸਤਿਗੁਰੂ ਰਾਮ ਸਿੰਘ ਜੀ ਨੂੰ ਕਿੱਥੇ ਰੱਖਿਆ ਗਿਆ। ਅਸੀਂ ਪਰੋਨ ਰੋਡ ’ਤੇ ਗਏ ਜਿੱਥੇ ਪੁਰਾਣੀ ਜੇਲ੍ਹ ਸੀ। ਇੱਥੇ ਪਹਿਲਾਂ ਕੁਝ ਚਿਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਰੱਖਿਆ ਗਿਆ ਸੀ। ਪੁਰਾਣੀ ਜੇਲ੍ਹ ਨੂੰ ਤੋੜ ਕੇ ਅੱਜ ਕੱਲ੍ਹ ਇੱਥੇ ਹਸਪਤਾਲ ਬਣਾਇਆ ਜਾ ਰਿਹਾ ਹੈ। ਇਹ ਕਾਫੀ ਜਗ੍ਹਾ ਦੇ ਘੇਰੇ ਵਿਚ ਹੈ ਅਤੇ ਇਸਦੇ ਵਿਚ ਹੀ ਪਰੋਨ ਰੋਡ ਬਣਾਈ ਗਈ ਹੈ। ਇਸ ਜਗ੍ਹਾ ਦੇ ਚਾਰ ਪਾਸੇ ਜੰਗਲਾ ਬਣਿਆ ਹੋਇਆ ਹੈ ਤੇ 30 ਫੁੱਟ ਅੰਦਰ ਜਾ ਕੇ ਇਕ ਖੂਹੀ ਹੈ ਜੋ ਪੂਰੀ ਜਾ ਚੁੱਕੀ ਹੈ। ਇਸ ਸੜਕ ’ਤੇ ਅੱਗੇ ਜਾ ਕੇ ਨੁੱਕਰ ’ਤੇ ਇਕ ਮਸਜਿਦ ਹੈ ਜਿੱਥੇ ਬਾਦਸ਼ਾਹ ਬਹਾਦਰ ਸ਼ਾਹ ਜ਼ਫਰ ਨਮਾਜ਼ ਪੜ੍ਹਨ ਆਉਂਦੇ ਸਨ। ਉਸ ਸੜਕ ਤੋਂ ਮੁੜ ਕੇ ਅਮਰੀਕਨ ਚਰਚ ਹੈ। ਸਿੱਧਾ ਅੱਗੇ ਜਾ ਕੇ ਪੁਲੀਸ ਸਟੇਸ਼ਨ ਅਤੇ ਕੰਟੋਨਮੈਂਟ ਏਰੀਆ ਹੈ। ਉਥੋਂ ਅਸੀਂ ਓਵੀਜ਼ਾਰਾ ਰੋਡ ਉੱਤੇ ਆ ਗਏ ਜਿੱਥੇ ਓਵੀਜ਼ਾਰਾ ਦਾ ਬੁੱਤ ਚੁਰਾਹੇ ਵਿਚ ਲੱਗਾ ਹੋਇਆ ਹੈ। ਉਹ ਸੜਕ ਮੁੜ ਕੇ ਅੱਗੇ ਸ਼ਵੇਡਗੋ ਪਾਗੋਡਾ ਅਤੇ ਹੋਰ ਮੰਦਰ ਆ ਜਾਂਦੇ ਹਨ। ਅਸੀਂ ਇਸ ਇਲਾਕੇ ਵਿਚ ਕੁਝ ਚਿਰ ਘੁੰਮ ਫਿਰ ਕੇ ਵਾਪਸ ਮੁੜੇ, ਸ੍ਰੀ ਸ਼ਿੰਗਾਰਾ ਸਿੰਘ ਨੂੰ ਉਨ੍ਹਾਂ ਦੇ ਘਰ ਛੱਡਿਆ ਅਤੇ ਅਸੀਂ ਆਪਣੇ ਡੇਰੇ ਆ ਗਏ।

ਇੱਥੋਂ ਦਾ ਮਸ਼ਹੂਰ ਬਾਜ਼ਾਰ ‘ਮਿੰਗਲਾ ਬੇ’ ਹੈ। ਦੁਪਹਿਰ 4 ਤੋਂ 8 ਖੁੱਲ੍ਹਦਾ ਹੈ। ਉਹ ਅਸੀਂ ਵੇਖਿਆ। 5.30 ਵਜੇਂ ਅਸੀਂ ‘ਫਰੇਜ਼ਰ ਜੇ’ ਮਾਰਕੀਟ ਵੇਖੀ।

15 ਮਾਰਚ 1994 ਨੂੰ ਅਸੀਂ ਸਵੇਰੇ 9 ਵਜੇ Myanmar Airways Domestic Flights Air Booking Centre Office ਵਿਚ ਗਏ। ਇੱਥੇ ਬਹੁਤ ਭੀੜ ਸੀ। ਸਾਨੂੰ ਮਰਗੋਈ ਜਾਣ ਲਈ ਟਿਕਟਾਂ ਮਿਲ ਗਈਆਂ। ਸਾਡੇ ਤਿੰਨਾਂ ਨਾਲ ਡਾ. ਇੰਦਰਜੀਤ ਕੌਰ ਦਾ ਸਪੁੱਤਰ ਸਿਮਰਨ ਸਿੰਘ 'ਸੋਨੀ' ਜਾ ਰਿਹਾ ਸੀ।

ਬਰਮਾ ਦੇਸ਼ ਵਿਚ ਰਹਿਣ ਵਾਲੇ ਹਰ ਵਾਸੀ ਦਾ ਪਛਾਣ ਪੱਤਰ ਬਣਿਆ ਹੋਇਆ ਹੈ ਜਦ ਵੀ ਕਿਸੇ ਨੇ ਆਪਣੇ ਸ਼ਹਿਰ ਤੋਂ ਬਾਹਰ ਜਾਣਾ ਹੁੰਦਾ ਹੈ, ਉਸ ਨੂੰ ਆਪਣਾ ਪਛਾਣ ਪੱਤਰ ਵਿਖਾ ਕੇ ਸੂਚਿਤ ਕਰਨਾ ਪੈਂਦਾ ਹੈ ਕਿ ਅਸੀਂ ਫਲਾਣੇ ਸਮੇਂ ਫਲਾਣੀ ਥਾਂ 'ਤੇ ਜਾ ਰਹੇ ਹਾਂ। ਵਾਪਸ ਆ ਕੇ ਵੀ ਦੱਸਣਾ ਪੈਂਦਾ ਹੈ।

ਕਿਉਂਕਿ ਅਸੀਂ 'ਸੋਸ਼ਲ ਵਿਜ਼ਿਟ' 'ਤੇ ਆਏ ਹਾਂ, ਇਸ ਲਈ ਕਿਸੇ ਘਰ ਨਹੀਂ ਠਹਿਰ ਸਕਦੇ ਹਾਂ। ਜਿਹੜੇ ਸੈਰ-ਸਪਾਟੇ ਲਈ ਆਉਂਦੇ ਹਨ ਉਹ ਕਿਸੇ ਦੇ ਘਰ ਨਹੀਂ ਠਹਿਰ ਸਕਦੇ, ਹੋਟਲ ਵਿਚ ਹੀ ਠਹਿਰਨਾ ਪੈਂਦਾ ਹੈ।

ਅੱਜ ਅਸੀਂ ਡਾ. ਇੰਦਰਜੀਤ ਕੌਰ ਦੇ ਕਲੀਨਿੰਗ 'ਤੇ ਆ ਗਏ। ਇਹ ਉਨ੍ਹਾਂ ਦੇ ਘਰ ਦੇ ਨੇੜੇ ਹੀ ਕਿਸੇ ਘਰ ਵਿਚ ਇਕ ਕਮਰਾ ਕਿਰਾਏ 'ਤੇ ਲੈ ਕੇ ਬਣਾਇਆ ਹੋਇਆ ਹੈ।

ਅਸੀਂ 'ਸਕਾਟ ਮਾਰਕੀਟ' ਅਤੇ 'ਫਰੇਜ਼ਰ ਰੋਡ ਸਾਈਡ ਮਾਰਕੀਟ' ਵੇਖੀਆਂ। ਇੱਥੇ ਜ਼ਿਆਦਾਤਰ ਬਾਹਰਲੇ ਦੇਸ਼ਾਂ ਦਾ ਸਮਾਨ ਆਉਂਦਾ ਹੈ।

ਅੱਜ ਡਾ. ਇੰਦਰਜੀਤ ਕੌਰ ਰੀਪੋਰਟ ਕਰ ਕੇ ਆਏ ਕਿ ਸਾਡੇ ਮਹਿਮਾਨ ਕੱਲ੍ਹ ਨੂੰ ਮਰਗੋਈ ਜਾ ਰਹੇ ਹਨ। ਰੰਗੂਨ ਤੋਂ ਮਰਗੋਈ ਟਾਪੂ 300 ਮੀਲ ਦੀ ਦੂਰੀ 'ਤੇ ਹੈ। ਅਸੀਂ ਚਾਰੇ ਜਣੇ 16 ਮਾਰਚ 1994 ਨੂੰ 8.30 ਵਜੇ ਸਵੇਰੇ ਰੰਗੂਨ ਹਵਾਈ ਅੱਡੇ 'ਤੇ ਪਹੁੰਚ ਗਏ। 11.30 ਵਜੇ ਹਵਾਈ ਜਹਾਜ਼ ਚੱਲਣਾ ਸੀ ਪਰ ਉਡਾਨ ਲੇਟ ਹੋ ਗਈ ਅਤੇ 1.10 'ਤੇ ਚੱਲ ਕੇ ਅਸੀਂ 2.10 'ਤੇ ਮਰਗੋਈ ਦੇ ਹਵਾਈ ਅੱਡੇ 'ਤੇ ਪਹੁੰਚੇ। ਮਰਗੋਈ ਨੂੰ ਅੱਜ ਕੱਲ੍ਹ ਮਾਇਕ (Myeik) ਆਖਿਆ ਜਾਂਦਾ ਹੈ। ਹਵਾਈ ਅੱਡੇ 'ਤੇ ਸਾਨੂੰ ਲੈਣ ਊ ਪੂ ਅਰਥਾਤ ਸ੍ਰੀ ਤਾਰਾ ਚੰਦ ਪਹੁੰਚੇ ਹੋਏ ਸਨ। ਬਰਮੀ ਲਫਜ਼ ਊ ਦਾ ਅਰਥ ਹੈ 'ਸ੍ਰੀਮਾਨ'।

ਹਵਾਈ ਅੱਡੇ ਦੇ ਪਰਵਾਸੀ ਮਾਮਲਿਆਂ ਦੇ ਦਫਤਰ ਤੋਂ ਕਾਰਵਾਈਆਂ ਪੂਰੀਆਂ ਕਰਨ ਉਪਰੰਤ ਅਸੀਂ ਊ ਪੂ ਨਾਲ ਉਨ੍ਹਾਂ ਦੇ ਘਰ ਲਈ ਚੱਲ ਪਏ। ਮਰਗੋਈ ਸਮੁੰਦਰ ਨਾਲ ਘਿਰਿਆ ਹੋਇਆ ਟਾਪੂ ਹੈ। ਇਸ ਟਾਪੂ ਵਿਚ ਜੰਗਲ ਹੀ ਜੰਗਲ ਨਜ਼ਰ ਆਉਂਦਾ ਹੈ।

ਊ ਪੂ ਆਪਣੇ ਸ਼ਹਿਰ ਦੀ ਮੰਨੀ-ਪ੍ਰਮੰਨੀ ਸ਼ਖ਼ਸੀਅਤ ਹਨ। ਆਪ ਸੰਨ 1920 ਵਿਚ ਮਰਗੋਈ ਆਏ। ਸ਼ੁਰੂ ਵਿਚ ਨੌਕਰੀ ਕੀਤੀ, ਹੌਲੀ ਹੌਲੀ ਬਿਜ਼ਨਸ ਵਿਚ

ਆਪਣੇ ਪੈਰ ਜਮਾ ਲਏ। ਇਸ ਵੇਲੇ ਇਨ੍ਹਾਂ ਦੀ ਇਕ ਸੋਨੇ ਦੀ ਦੁਕਾਨ, ਇਕ ਸ਼ੀਸ਼ੇ ਦੀ ਖਾਣ ਅਤੇ ਇਕ ਰਬੜ ਦਾ ਬਗੀਚਾ ਹੈ। ਊ ਪੂ ਨੇ ਦੱਸਿਆ ਕਿ ਜਿੱਥੇ ਉਨ੍ਹਾਂ ਦਾ ਰਬੜ ਦਾ ਬਗੀਚਾ ਹੈ, ਉਥੇ ਸਮੁੰਦਰ ਦਾ ਪਾਣੀ ਇਕ ਪਾਸੇ ਖੱਟਾ ਹੈ ਅਤੇ ਦੂਜੇ ਪਾਸੇ ਮਿੱਠਾ ਹੈ।

ਊ ਪੂ ਬਰਮੀ ਦਵਾਈਆਂ ਅਤੇ ਹੋਰ ਸਾਮਾਨ ਦੀ ਖਰੀਦੋ-ਫਰੋਖਤ ਦਾ ਕੰਮ ਵੀ ਕਰਦੇ ਹਨ। ਆਪ ਦੇ ਪੰਜ ਧੀਆਂ ਅਤੇ ਚਾਰ ਪੁੱਤਰ ਹਨ। ਇਕ ਧੀ ਅਤੇ ਇਕ ਪੁੱਤਰ ਮਰਗੋਈ ਵਿਚ ਵੀਡੀਓ ਰਿਕਾਰਡਿੰਗ ਦੀ ਦੁਕਾਨ ਹੈ। ਅੱਗੋਂ ਇਸ ਦਾ ਪੁੱਤਰ ਅਰਥਾਤ ਊ ਪੂ ਦੀ ਧੀ ਦਾ ਪੋਤਾ ਬਰਮੀ ਫਿਲਮਾਂ ਵਿਚ ਹੀਰੋ ਦਾ ਰੋਲ ਕਰਨ ਵਾਲਾ ਉਘਾ ਐਕਟਰ ਹੈ। ਊ ਪੂ ਦੀ ਧੀ ਥੀਟਾ ਨੇ ਬੀ. ਕਾਮ ਕੀਤੀ ਹੋਈ ਹੈ। ਇਥੇ ਸੋਨੇ ਦੀ ਦੁਕਾਨ 'ਤੇ ਬੈਠਦੀ ਹੈ। ਪਿਤਾ ਦੇ ਘਰ ਰਹਿੰਦੀ ਹੈ। ਜਵਾਈ ਸ਼ਿੰਗਾਰ ਵੇਚਣ ਦਾ ਕੰਮ ਕਰਦਾ ਹੈ।

ਊ ਪੂ ਦਾ ਇਕ ਪੁੱਤਰ ਨੂੰਹ ਰੰਗੂਨ ਵਿਖੇ ਡਾ. ਇੰਦਰਜੀਤ ਕੌਰ ਦੇ ਘਰ ਦੇ ਨਾਲ ਵਾਲੇ ਘਰ ਵਿਚ ਰਹਿੰਦੇ ਹਨ। ਇਨ੍ਹਾਂ ਦੇ ਕੱਪੜੇ ਦਾ ਕਾਰੋਬਾਰ ਹੈ। ਊ ਪੂ ਦਾ ਇਕ ਘਰ ਰੰਗੂਨ ਵਿਖੇ ਹੈ। ਇਨ੍ਹਾਂ ਦਾ ਜਦ ਜੀਅ ਕਰਦਾ ਹੈ, ਕਦੇ ਕਦਾਈਂ ਕੁਝ ਦਿਨ ਰੰਗੂਨ ਰਹਿ ਲੈਂਦੇ ਹਨ। ਊ ਪੂ ਦੀ ਸੁਪਤਨੀ ਢਾਵ ਹਲਾ ਤਿਨ ਅੱਜ ਕੱਲ੍ਹ ਰੰਗੂਨ ਗਏ ਹੋਏ ਸਨ। ਊ ਪੂ ਦੇ ਦੋ ਪੁੱਤਰ ਸਿੰਘਾਪੁਰ ਰਹਿੰਦੇ ਹਨ।

ਊ ਪੂ ਨੂੰ ਮਰਗੋਈ ਰਹਿਣਾ ਜ਼ਿਆਦਾ ਚੰਗਾ ਲਗਦਾ ਹੈ। ਊ ਪੂ ਕਹਿੰਦੇ ਹਨ ਕਿ ਅਸੀਂ ਇੱਥੇ ਠੰਢੇ ਦਿਲ ਨਾਲ ਆਰਾਮ ਨਾਲ ਰਹਿੰਦੇ ਹਾਂ। ਇੱਥੋਂ ਦੇ ਲੋਕ ਬੜੇ ਨਿੱਘੇ ਅਤੇ ਮਿਲਾਪੜੇ ਹਨ। ਊ ਪੂ ਦੇ ਘਰ ਦਾ ਪਤਾ ਹੈ: ਨੰ: 66, Sakawa Street Myit Mge AR, Myeik Mynmar, Phone No: 00955941239, 00955941736

ਇਨ੍ਹਾਂ ਦੇ ਰੰਗੂਨ ਵਾਲੇ ਘਰ ਦਾ ਪਤਾ ਹੈ: 18, D-2, Nawaday Street yawming AR Dagon Township yangoon Myanmar, Phone No: 00951393229

ਆਰਥਿਕ ਤੌਰ 'ਤੇ ਖੁਸ਼ਹਾਲ ਊ ਪੂ ਸ਼ਰਾਬ ਜਾਂ ਤੰਬਾਕੂ ਦਾ ਸੇਵਨ ਨਹੀਂ ਕਰਦੇ। ਆਪ ਦਾ ਸੁਭਾਅ ਬਹੁਤ ਚੰਗਾ ਹੈ। ਇਕ ਵਾਰ ਜਦੋਂ ਜਪਾਨ ਨਾਲ ਲੜਾਈ ਲੱਗੀ ਹੋਈ ਸੀ, ਇਕ ਜ਼ਖਮੀ ਜਪਾਨੀ ਨੂੰ ਆਪ ਨੇ ਆਪਣੇ ਘਰ ਰੱਖ ਕੇ ਬੜੀ ਸੇਵਾ ਕੀਤੀ ਅਤੇ ਰਾਜ਼ੀ ਕਰ ਕੇ ਤੋਰਿਆ। ਬਾਅਦ ਵਿਚ ਉਹ ਜਪਾਨੀ, ਜਪਾਨ ਦਾ ਰਾਜਾ ਬਣ ਗਿਆ। ਉਸ ਨੇ ਊ ਪੂ ਨੂੰ ਜਪਾਨ ਬੁਲਾਇਆ, ਦੋ ਮਹੀਨੇ ਰੱਖਿਆ, ਬੜੀ ਸੇਵਾ ਕੀਤੀ ਅਤੇ ਵਾਪਸ ਆਉਣ ਲੱਗਿਆਂ ਉਸ ਨੂੰ ਢੇਰ

ਸਾਰੇ ਤੋਹਫੇ ਦੇ ਭੇਜਿਆ। ਊ ਪੂ ਇਨਸਾਨੀਅਤ ਦੇ ਧਰਮ ਵਿਚ ਵਿਸ਼ਵਾਸ ਰੱਖਦੇ ਹਨ।

ਊ ਪੂ ਨੇ ਇਹ ਘਰ ਨਵਾਂ ਬਣਵਾਇਆ ਹੈ। ਪੁਰਾਣੇ ਘਰ ਨੂੰ ਅੱਗ ਲੱਗ ਗਈ ਸੀ। ਘਰ ਸੜ ਗਿਆ ਸੀ ਪਰ ਘਰ ਦਾ ਕੁਝ ਸਮਾਨ ਅੰਡਰਗਰਾਊਂਡ ਮਕਾਨ ਵਿਚ ਸੁੱਟਣ ਨਾਲ ਬਚ ਗਿਆ। ਹੁਣ ਵਾਲਾ ਨਵਾਂ ਘਰ ਸੜਕ ਦੇ ਕੋਨੇ 'ਤੇ ਹੈ। ਇੱਥੋਂ ਤਿੰਨ ਪਾਸੇ ਰਸਤਾ ਜਾਂਦਾ ਹੈ। ਮੈਨੂੰ ਕੁਝ ਵੀ ਓਪਰਾ ਨਹੀਂ ਜਾਪਿਆ ਇਉਂ ਲਗਦਾ ਸੀ ਜਿਵੇਂ ਪਹਿਲਾਂ ਵੀ ਆ ਚੁੱਕੇ ਹੋਈਏ।

## ਮਰਗੋਈ ਦੀ ਸੈਰ

ਮਰਗੋਈ ਟਾਪੂ ਦੀ ਆਬਾਦੀ ਅੱਸੀ ਹਜ਼ਾਰ ਤੋਂ ਇਕ ਲੱਖ ਦੇ ਕਰੀਬ ਹੈ। ਇੱਥੋਂ ਸਮੁੰਦਰ ਹੀ ਸਮੁੰਦਰ ਵਿਖਾਈ ਦਿੰਦਾ ਹੈ। ਪਹਾੜ ਵੀ ਦਿਸਦੇ ਹਨ ਤੇ ਹਰਾ ਹਰਾ ਜੰਗਲ ਵੀ। ਬਹੁਤ ਸਾਰੇ ਲੱਕੜੀ ਦੇ ਪੁਰਾਣੇ ਮਕਾਨ ਬਣੇ ਦਿਖਾਈ ਦਿੰਦੇ ਹਨ।

ਮਰਗੋਈ ਵਿਖੇ ਕਾਜੂ, ਨਾਰੀਅਲ, ਸੁਪਾਰੀ, ਹੀਰਾ ਅਤੇ ਝੀਂਗਾ ਮੱਛੀ ਕਾਫੀ ਪਾਏ ਜਾਂਦੇ ਹਨ। ਅੱਜ ਕੱਲ੍ਹ ਮਰਗੋਈ ਤੋਂ ਅੱਸੀ ਮੀਲ ਦੂਰ ਇਕ ਤੇਲ ਦੇ ਖੂਹ ਦੀ ਤਿਆਰੀ ਚਲ ਰਹੀ ਹੈ। ਜਪਾਨ ਤੇ ਫਰਾਂਸ ਦੀਆਂ ਕੰਪਨੀਆਂ ਇਹ ਕੰਮ ਸ਼ੁਰੂ ਕਰ ਰਹੀਆਂ ਹਨ।

ਮਰਗੋਈ ਵਿਚ ਇਸ ਵੇਲੇ ਕੋਈ ਸਿੱਖ ਪਰਿਵਾਰ ਨਹੀਂ ਰਹਿੰਦਾ। ਪਹਿਲਾਂ ਇਥੇ ਕਾਫੀ ਸਿੱਖ ਹੁੰਦੇ ਸਨ। ਗੁਰਦੁਆਰਾ ਵੀ ਸੀ ਪਰ ਸੰਨ 1864 ਵਿਚ ਜਦੋਂ ਕਾਰੋਬਾਰ ਕੌਮੀਕ੍ਰਿਤ ਹੋ ਗਏ, ਸਾਰੇ ਸਿੱਖ ਆਪੋ-ਆਪਣੀਆਂ ਦੁਕਾਨਾਂ ਤੇ ਕਾਰੋਬਾਰ ਛੱਡ ਕੇ ਇੱਥੋਂ ਚਲੇ ਗਏ।

ਊ ਪੂ ਹਿੰਦੀ ਬੋਲ ਲੈਂਦੇ ਹਨ, ਪੜ੍ਹਨੀ ਜਾਂ ਲਿਖਣੀ ਨਹੀਂ ਆਉਂਦੀ। ਘਰ ਦੇ ਬਾਕੀ ਸਾਰੇ ਮੈਂਬਰ ਬਰਮੀ ਭਾਸ਼ਾ ਬੋਲਦੇ ਹਨ, ਹਿੰਦੀ ਕੋਈ ਨਹੀਂ ਜਾਣਦਾ। ਡਾ. ਇੰਦਰਜੀਤ ਦਾ ਸਪੁੱਤਰ ਸੋਨੀ ਸਾਡੇ ਲਈ ਦੁਭਾਸ਼ੀਏ ਦਾ ਕੰਮ ਵੀ ਸਾਰਦਾ ਰਿਹਾ। ਸੋਨੀ ਪਹਿਲੀ ਵਾਰ ਮਰਗੋਈ ਆਇਆ ਸੀ।

ਸਮੁੰਦਰ ਦੇ ਕਿਨਾਰੇ ਹੋਣ ਕਾਰਨ ਮਰਗੋਈ ਟਾਪੂ ਵਿਚ ਬਾਰਸ਼ ਪੈਂਦੀ ਰਹਿੰਦੀ ਹੈ। ਮਈ, ਜੂਨ ਅਤੇ ਜੁਲਾਈ ਦੇ ਮਹੀਨਿਆਂ ਵਿਚ ਮੀਂਹ ਬਹੁਤਾ ਪੈਂਦਾ ਹੈ।

ਮੈਨੂੰ ਬਰਮੀ ਭਾਸ਼ਾ ਵਿਚ ਦਿਲਚਸਪੀ ਲੈਂਦਿਆਂ ਵੇਖ ਕੇ ਊ ਪੂ ਨੇ ਮੈਨੂੰ ਪੁੱਛਿਆ , "ਤੂੰ ਬਰਮੀ ਭਾਸ਼ਾ ਸਿੱਖ ਕੇ ਕੀ ਕਰਨਾ ਹੈ ?"

ਮੈਂ ਉੱਤਰ ਦਿੱਤਾ, "ਕੋਈ ਵੀ ਭਾਸ਼ਾ ਸਿੱਖਣ ਵਿਚ ਕੀ ਹਰਜ਼ ਹੈ ? ਲੋਕਾਂ ਨੂੰ

ਕਈ ਕਈ ਭਾਸ਼ਾਵਾਂ ਆਉਂਦੀਆਂ ਹਨ।"

ਮੇਰਾ ਉੱਤਰ ਸੁਣ ਕੇ ਊ ਪੂ ਬੜੇ ਖੁਸ਼ ਹੋਏ। ਬਰਮੀ ਭਾਸ਼ਾ ਦੇ ਕੁਝ ਲਫਜ਼ ਮੈਂ ਰੋਪੜ ਡਾ. ਗਾਂਧੀ ਤੋਂ ਸਿੱਖੇ, ਕੁਝ ਭਾਸ਼ਾ ਮੈਨੂੰ ਡਾ: ਇੰਦਰਜੀਤ ਦੇ ਪਰਿਵਾਰ ਨੇ ਰੰਗੂਨ ਵਿਖੇ ਸਿਖਾਈ ਤੇ ਹੁਣ ਮਰਗੋਈ ਵਿਖੇ ਊ ਪੂ ਮੈਨੂੰ ਬੜੇ ਸ਼ੌਕ ਨਾਲ ਬਰਮੀ ਭਾਸ਼ਾ ਦਾ ਹਿੰਦੀ ਅਨੁਵਾਦ ਕਰ ਕੇ ਸਿਖਾਉਣ ਲੱਗੇ।

16 ਮਾਰਚ ਸੰਨ 1872 ਨੂੰ ਬ੍ਰਿਟਿਸ਼ ਸਰਕਾਰ ਰਾਹੀਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਭਾਰਤ ਤੋਂ ਜਲਾਵਤਨ ਕਰ ਕੇ ਇਕ ਰਾਜਸੀ ਕੈਦੀ ਵਜੋਂ ਰੰਗੂਨ ਲਿਆ ਕੇ ਨਜ਼ਰਬੰਦ ਕੀਤਾ ਗਿਆ। ਅੱਜ 16 ਮਾਰਚ 1994 ਨੂੰ ਇਸ ਘਟਨਾ ਨੂੰ ਪੂਰੇ 122 ਵਰ੍ਹੇ ਹੋ ਗਏ ਹਨ। 18 ਸਤੰਬਰ 1880 ਨੂੰ 'ਅਨੰਦਾ' ਨਾਮਕ ਸਮੁੰਦਰੀ ਜਹਾਜ਼ 'ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੇ ਉਨ੍ਹਾਂ ਦੇ ਨਿਜੀ ਸੇਵਕ ਭਾਈ ਨਾਨੂੰ ਸਿੰਘ ਨੂੰ ਰੰਗੂਨ ਤੋਂ ਮਰਗੋਈ ਭੇਜਿਆ ਗਿਆ ਅਤੇ 21 ਸਤੰਬਰ 1880 ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਰਗੋਈ ਟਾਪੂ 'ਤੇ ਪਹੁੰਚੇ। ਰੰਗੂਨ ਤੋਂ ਮਰਗੋਈ ਭੇਜਣ ਦਾ ਕਾਰਨ ਸੀ ਕਿ ਸਿੱਖਾਂ ਦਾ ਰੰਗੂਨ ਚੋਰੀ ਛਿਪੇ ਆ ਕੇ ਸ੍ਰੀ ਸਤਿਗੁਰੂ ਜੀ ਨੂੰ ਮਿਲਣਾ ਜਾਰੀ ਰਿਹਾ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਅੰਗਰੇਜ਼ਾਂ ਦੇ ਵਿਚਾਰ ਸਨ, "He is very dangerous man, the most dangerous man perhaps now in India and correspondence with him must be stopped by whatever means."

ਮਰਗੋਈ ਜੇਲ੍ਹ ਦੇ ਇਕ ਪਾਸੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਨਜ਼ਰਬੰਦ ਰੱਖਣ ਲਈ ਸਰਕਾਰ ਨੇ ਉਚੇਚਿਆਂ 30 ਫੁੱਟ ਲੰਮੇ ਅਤੇ 10 ਫੁੱਟ ਚੌੜੇ ਥਾਂ ਉੱਤੇ ਬੰਗਲਾ ਬਣਵਾਇਆ। ਇਸ ਵਿਚ ਇਕ ਕਮਰਾ ਬਰਾਂਡਾ, ਰਸੋਈ, ਪਖਾਨਾ, ਗੁਸਲਖਾਨਾ ਆਦਿ ਅਤੇ ਦੁਆਲੇ ਉੱਚਾ ਜੰਗਲਾ ਬਣਾਏ ਗਏ। ਸ੍ਰੀ ਸਤਿਗੁਰੂ ਜੀ ਦੀ ਨਿਗਰਾਨੀ ਲਈ 7 ਸਿਪਾਹੀ ਤਾਇਨਾਤ ਕੀਤੇ ਗਏ।

ਭਾਵੇਂ ਸਰਕਾਰ ਨੇ ਸ੍ਰੀ ਰਾਮ ਸਿੰਘ ਜੀ ਨੂੰ ਮਰਗੋਈ ਭੇਜਣ ਦਾ ਓਹਲਾ ਰੱਖਿਆ ਸੀ ਇਸ ਦੇ ਬਾਵਜੂਦ ਨਾਮਧਾਰੀ ਸਿੰਘਾਂ ਨੇ ਪਤਾ ਲਗਾ ਹੀ ਲਿਆ ਅਤੇ ਕਈ ਸਿੰਘ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰਨ ਮਰਗੋਈ ਵੀ ਪਹੁੰਚਦੇ ਰਹੇ। ਬ੍ਰਿਟਿਸ਼ ਸਰਕਾਰ ਨੇ ਐਲਾਨ ਕੀਤਾ ਕਿ 29 ਨਵੰਬਰ 1885 ਈ. ਨੂੰ ਸਤਿਗੁਰੂ ਰਾਮ ਸਿੰਘ ਜੀ ਚਲਾਣਾ ਕਰ ਗਏ ਹਨ ਪਰ ਵਾਸਤਵ ਵਿਚ ਸ੍ਰੀ ਸਤਿਗੁਰੂ ਜੀ ਜੇਲ੍ਹ ਅਧਿਕਾਰੀਆਂ ਦੀ ਨਜ਼ਰ ਬਚਾ ਕੇ ਰੂਪੋਸ਼ ਹੋ ਗਏ ਸਨ ਜਿਸ ਦੇ ਕਈ ਸਬੂਤ ਮਿਲਦੇ ਹਨ।

ਜਿਸ ਥਾਂ ਉੱਤੇ, ਜਿਸ ਬੰਗਲੇ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ

ਨਜ਼ਰਬੰਦ ਕੀਤਾ ਗਿਆ ਸੀ ਅਸੀਂ ਉਸੇ ਦੀ ਭਾਲ ਵਿਚ ਮਰਗੋਈ ਪਹੁੰਚੇ ਸਾਂ। ਅਜੇ ਤਾਂ ਸਿਰਫ ਦੇਖਣ ਆਏ ਸਾਂ, ਬਾਅਦ ਵਿਚ ਇੰਡੀਅਨ ਅੰਬੈਸੀ ਨਾਲ ਗੱਲ ਕਰਾਂਗੇ।

ਊ ਪੂ ਨੇ ਸਾਨੂੰ ਵਿਸ਼ਵਾਸ ਦਿਵਾਇਆ ਕਿ ਉਹ ਸਾਡੇ ਇਸ ਕੰਮ ਵਿਚ ਸਾਡੀ ਪੂਰੀ ਮਦਦ ਕਰਨਗੇ। ਪਹਿਲੋਂ ਅਸੀਂ ਊ ਪੂ ਨਾਲ ਜੇਲ੍ਹ ਵੇਖਣ ਗਏ। ਪਰ ਪਤਾ ਲੱਗਾ ਕਿ ਇਹ ਜੇਲ੍ਹ ਤਾਂ ਨਵੀਂ ਬਣੀ ਹੈ, ਪੁਰਾਣੀ ਜੇਲ੍ਹ ਉੱਤੇ ਅੱਜ ਕੱਲ੍ਹ ਪੁਲੀਸ ਸਟੇਸ਼ਨ ਬਣਿਆ ਹੋਇਆ ਹੈ। ਰਾਤ ਪੈ ਗਈ ਸੀ, ਅਸੀਂ ਸੋਚਿਆ ਕੱਲ੍ਹ ਸਵੇਰ ਤੋਂ ਆਪਣਾ ਕੰਮ ਸ਼ੁਰੂ ਕਰਾਂਗੇ।

ਮੇਰਾ ਜੀਅ ਕਰਦਾ ਸੀ ਕਿ ਥੋੜ੍ਹਾ ਘੁੰਮ ਫਿਰ ਕੇ ਵੇਖ ਲਿਆ ਜਾਵੇ ਸੋ ਅਸੀਂ ਊ ਪੂ ਨੂੰ ਨਾਲ ਲੈ ਕੇ ਪੈਦਲ ਹੀ ਸਮੁੰਦਰ ਦੇ ਕਿਨਾਰੇ ਤੀਕ ਗਏ। ਘਰ ਦੇ ਨੇੜੇ ਹੀ ਸਮੁੰਦਰ ਹੈ। ਊ ਪੂ ਦਾ ਘਰ ਸੋਹਣਾ ਬਣਿਆ ਹੋਇਆ ਹੈ। ਥਾਈਲੈਂਡ ਵਾਂਗ ਬਰਮਾ ਵਿਚ ਵੀ ਜੋੜੇ ਬਾਹਰ ਦਰਵਾਜ਼ੇ ਕੋਲ ਖੋਲ੍ਹੇ ਜਾਂਦੇ ਹਨ।

ਮਰਗੋਈ ਵਿਖੇ ਕੰਮ ਕਰਨ ਲਈ ਸਾਡੇ ਕੋਲ ਸਿਰਫ 17 ਮਾਰਚ ਦਾ ਪੂਰਾ ਦਿਨ ਸੀ। 18 ਮਾਰਚ ਸਵੇਰੇ ਸੁਵਖਤੇ ਸਾਡੀ ਰੰਗੂਨ ਲਈ ਵਾਪਸੀ ਸੀ।

ਬਰਮਾ ਦੇ ਲੋਕ ਧਾਰਮਿਕ ਪ੍ਰਵਿਰਤੀ ਦੇ ਹੁੰਦੇ ਹਨ। ਹਰ ਘਰ ਵਿਚ ਪੂਜਾ ਕਰਨ ਲਈ ਇਕ ਮੰਦਰ ਬਣਿਆ ਹੁੰਦਾ ਹੈ ਜਿਸ ਨੂੰ ਪੂਜਾ ਘਰ ਆਖਦੇ ਹਨ। ਜੇ ਘਰ ਛੋਟਾ ਹੋਵੇ ਤਾਂ ਕਮਰੇ ਦੇ ਇਕ ਕੋਨੇ ਵਿਚ ਹੀ ਪੂਜਾ-ਪਾਠ ਕਰ ਲਏ ਜਾਂਦੇ ਹਨ। ਊ ਪੂ ਦੇ ਘਰ ਸਵੇਰੇ ਸੁਵਖਤੇ ਉੱਠਦਿਆਂ ਹੀ ਮੈਂ ਇਸ਼ਨਾਨ ਕਰ ਪੂਜਾ ਵਾਲੇ ਕਮਰੇ ਵਿਚ ਗਈ। ਕਮਰੇ ਵਿਚ ਵੜਦਿਆਂ ਦਰਵਾਜ਼ੇ ਦੇ ਸਾਹਮਣੇ ਵਾਲੀ ਦੀਵਾਰ 'ਤੇ ਉੱਚੀ ਜਗ੍ਹਾ ਸ਼ੈਲਫ 'ਤੇ ਵਿਚਕਾਰ ਮਹਾਤਮਾ ਬੁੱਧ ਦੀ ਵੱਡੀ ਮੂਰਤੀ ਲੱਗੀ ਹੋਈ ਸੀ। ਖੱਬੇ ਪਾਸੇ ਵਾਲੀ ਕੰਧ ਉੱਤੇ ਸ੍ਰੀ ਮਹਿੰਦਰ ਮੁਨੀ ਅਤੇ ਤਾਂਮਿਆ ਪੂੰਗੀ ਦੀਆਂ ਤਸਵੀਰਾਂ ਲੱਗੀਆਂ ਹੋਈਆਂ ਸਨ। ਕਮਰੇ ਵਿਚ ਪੂਰਨ ਸ਼ਾਂਤੀ ਸੀ। ਕੁਝ ਦੇਰ ਬਾਅਦ ਇਕ ਕੁੜੀ ਆਈ, ਉਸ ਨੇ ਮਹਾਤਮਾ ਬੁੱਧ ਦੀ ਮੂਰਤੀ ਦੇ ਸਾਹਮਣੇ ਪਏ ਕਈ ਭਾਂਡਿਆਂ ਦਾ ਪਾਣੀ ਬਦਲਿਆ, ਮੋਮਬੱਤੀਆਂ ਜਗਾਈਆਂ, ਧੂਫ ਬੱਤੀ ਬਾਲੀ ਅਤੇ ਕੁਝ ਦੇਰ ਹੱਥ ਜੋੜ ਕੇ ਗੋਡਿਆਂ ਭਾਰ ਬੈਠੀ ਰਹੀ।

ਊ ਪੂ ਕੋਲੋਂ ਮੈਂ ਤਾਂਮਿਆ ਪੂੰਗੀ ਬਾਰੇ ਪੁੱਛਿਆ। ਉਨ੍ਹਾਂ ਦੱਸਿਆ ਕਿ ਰੰਗੂਨ ਤੋਂ ਮੌਲਮੀਨ ਵੱਲ ਜਾਂਦੇ ਸਮੇਂ ਰਸਤੇ ਵਿਚ ਇਕ ਸਾਧੂ ਦਾ ਡੇਰਾ ਹੈ। ਇਸ ਦੇ ਦਰਸ਼ਨ ਕਰਨ ਮਨ ਵਿਚ ਕਈ ਤਰ੍ਹਾਂ ਦੀਆਂ ਭਾਵਨਾਵਾਂ ਤੇ ਇੱਛਾਵਾਂ ਲੈ ਕੇ ਲੋਕ ਜਾਂਦੇ ਹਨ ਤੇ ਜੋ ਪੂਰੀਆਂ ਹੁੰਦੀਆਂ ਹਨ। ਪਰ ਇਹ ਮਹਾਤਮਾ ਖੁਦ ਕਿਧਰੇ ਨਹੀਂ ਜਾਂਦੇ, ਉੱਥੇ ਹੀ ਰਹਿੰਦੇ ਹਨ। ਲੋਕਾਂ ਵਲੋਂ ਮੱਥਾ ਟੇਕੀ ਮਾਇਆ ਨਾਲ ਉੱਥੇ ਲੰਗਰ

ਚਲਦਾ ਰਹਿੰਦਾ ਹੈ। ਇਕ ਵਾਰ ਬਰਮਾ ਸਰਕਾਰ ਨੇ ਜਾਂਚ ਪੜਤਾਲ ਲਈ ਬੰਦੇ ਭੇਜੇ ਕਿ ਏਨਾ ਲੰਗਰ ਲੱਗਿਆ ਰਹਿੰਦਾ ਹੈ, ਪੈਸਾ ਕਿਧਰੋਂ ਆਉਂਦਾ ਹੈ, ਉਨ੍ਹਾਂ ਵਿਅਕਤੀਆਂ ਦੇ ਬੈਠੇ ਬੈਠੇ ਚਾਰ ਕਟੋਰੇ ਮਾਇਆ ਨਾਲ ਭਰ ਗਏ। ਇਸ ਸਾਧੂ ਦੇ ਦਰਸ਼ਨ ਕਰਨ ਜਾਣ ਵਾਲੇ ਲੋਕ ਘਰੋਂ ਮਾਸ, ਮੱਛੀ ਖਾ ਕੇ ਜਾਂ ਸ਼ਰਾਬ ਪੀ ਕੇ ਨਹੀਂ ਜਾ ਸਕਦੇ। ਜੇ ਇੰਜ ਜਾਣ ਤਾਂ ਐਕਸੀਡੈਂਟ ਹੋ ਜਾਂਦਾ ਹੈ ਜਾਂ ਕੋਈ ਹੋਰ ਨੁਕਸਾਨ ਹੋਣ ਦੀ ਸੰਭਾਵਨਾ ਹੁੰਦੀ ਹੈ।

ਰੰਗੂਨ ਤੋਂ ਮੌਲਮੀਨ ਜਾਂਦਿਆਂ ਪਹਿਲਾਂ ਰਸਤਾ ਖਤਰਨਾਕ ਹੁੰਦਾ ਸੀ, ਡਾਕੂ ਹੋਇਆ ਕਰਦੇ ਸਨ ਪਰ ਅੱਜ ਕੱਲ੍ਹ ਅਜਿਹਾ ਨਹੀਂ ਹੈ, ਰਾਹ ਸੁਰੱਖਿਅਤ ਹੋ ਗਿਆ ਹੈ।

ਸਵੇਰੇ 6.30 ਵਜੇ ਮਰਗੋਈ ਸ਼ਹਿਰ ਦਾ ਇਕ ਪਤਵੰਤਾ, ਜੋ ਲਿਖਾਰੀ ਅਤੇ ਜਰਨਲਿਸਟ ਹੈ, ਸਾਨੂੰ ਮਿਲਣ ਆਇਆ। ਇਸ ਦਾ ਨਾਂ ਅਤੇ ਪਤਾ ਹੈ V. Than Myint H. No. 8 Mangalar Road ਇਸ ਮਗਰੋਂ ਸ਼ਹਿਰ ਦਾ ਇਕ ਉਘਾ ਵਕੀਲ U. Thoung Sein B.A. Advocate Kankhaung Quarter ਆਇਆ। ਅਸੀਂ ਸਾਰਿਆਂ ਨੇ ਬੈਠ ਕੇ ਆਪਸ ਵਿਚ ਗੱਲਬਾਤ ਕੀਤੀ ਤੇ ਆਪਣੇ ਮਰਗੋਈ ਆਉਣ ਦੇ ਉਦੇਸ਼ ਬਾਰੇ ਸਮਝਾਇਆ। ਦੋਹਾਂ ਆਏ ਵਿਅਕਤੀਆਂ ਨੇ ਸਾਡੀ ਗੱਲ ਸਮਝੀ ਅਤੇ ਸਾਨੂੰ ਪੂਰਨ ਸਹਿਯੋਗ ਦੇਣ ਦਾ ਭਰੋਸਾ ਦਿਵਾਇਆ। ਅਸੀਂ ਇਕੱਠਿਆਂ ਬੈਠ ਕੇ ਨਾਸ਼ਤਾ ਕੀਤਾ। ਰਸੋਈ ਅਤੇ ਡਾਇਨਿੰਗ ਟੇਬਲ ਹੇਠਾਂ ਹੈ। ਰਿਹਾਇਸ਼ ਉਪਰ ਹੈ। ਨਾਸ਼ਤੇ ਵਿਚ ਕਈ ਤਰ੍ਹਾਂ ਦੇ ਬਰਮੀ ਖਾਣੇ ਸਨ। ਨਾਸ਼ਤਾ ਕਰਦਿਆਂ ਵੀ ਅਸੀਂ ਵਿਚਾਰ-ਵਟਾਂਦਰਾ ਕਰਦੇ ਰਹੇ।

ਸਵੇਰੇ 8 ਵਜੇ ਊ ਪੂ ਦੀ ਧੀ ਅਤੇ ਸੁਪਤਨੀ ਦਾ ਰੰਗੂਨ ਤੋਂ ਟੈਲੀਫੋਨ ਆਇਆ। ਉਨ੍ਹਾਂ ਨੇ ਸਾਡੇ ਬਾਰੇ ਪੁੱਛਿਆ ਕਿ ਉਨ੍ਹਾਂ ਦਾ ਕੰਮ ਪੂਰਾ ਹੋ ਗਿਐ ਕਿ ਨਹੀਂ, ਤੇ ਆਖਿਆ ਕਿ ਰੋਟੀ ਚੰਗੀ ਤਰ੍ਹਾਂ ਖੁਆਉਣੀ, ਚੰਗੀ ਸੇਵਾ ਕਰਨੀ। ਇਹ ਵੀ ਆਖਿਆ ਕਿ ਰੰਗੂਨ ਸਾਡੇ ਘਰ ਆ ਕੇ ਵੀ ਇਹ ਮਹਿਮਾਨ ਸਾਨੂੰ ਜ਼ਰੂਰ ਮਿਲ ਕੇ ਜਾਣ।

ਊ ਪੂ, ਵਕੀਲ, ਜਰਨਲਿਸਟ ਅਤੇ ਰੰਗੂਨ ਤੋਂ ਆਏ ਅਸੀਂ ਚਾਰੇ ਜਣੇ ਊ ਪੂ ਦੀ ਟੋਆਟਾ ਕਾਰ ਵਿਚ ਬੈਠ ਕੇ ਪੁਲੀਸ ਸਟੇਸ਼ਨ ਗਏ ਜਿਹੜਾ ਪੁਰਾਣੀ ਜੇਲ੍ਹ ਵਾਲੀ ਥਾਂ 'ਤੇ ਬਣਿਆ ਹੋਇਆ ਹੈ। ਇਹ ਊ ਪੂ ਦੇ ਘਰ ਤੋਂ ਸਿੱਧੀ ਸੜਕ ਜਾ ਕੇ ਨੇੜੇ ਹੀ ਹੈ। ਪੁਲੀਸ ਸਟੇਸ਼ਨ ਦੇ ਸਾਹਮਣੇ ਸੜਕ ਪਾਰ ਕਰ ਕੇ ਨਜ਼ਦੀਕ ਹੀ ਇਕ ਮਸਜਿਦ ਹੈ।

ਊ ਪੂ ਪੁਲੀਸ ਸਟੇਸ਼ਨ ਦੇ ਅੰਦਰ ਗਏ, ਅਫਸਰਾਂ ਨਾਲ ਗੱਲਬਾਤ ਕੀਤੀ,

ਸਾਨੂੰ ਥਾਂ ਵੇਖਣ ਦੀ ਇਜਾਜ਼ਤ ਮਿਲ ਗਈ। ਪੁਲੀਸ ਸਟੇਸ਼ਨ ਮੇਨ ਰੋਡ ਤੋਂ ਅੱਗੇ ਬਣਿਆ ਹੋਇਆ ਹੈ, ਪਿੱਛੇ ਬਹੁਤ ਸਾਰੀ ਖਾਲੀ ਥਾਂ ਪਈ ਹੈ। ਬਾਊਂਡਰੀ ਬਣੀ ਹੋਈ ਹੈ। ਇਸ ਸਾਰੀ ਜਗ੍ਹਾ ਵਿਚ ਵੱਡੇ ਵੱਡੇ ਪੁਰਾਣੇ ਰੁੱਖ ਅਤੇ ਨਵੇਂ ਪੌਦੇ ਉੱਗੇ ਹੋਏ ਹਨ। ਕਈ ਪੁਰਾਣੀਆਂ ਲੱਕੜੀ ਦੀਆਂ ਨਿੱਕੀਆਂ ਨਿੱਕੀਆਂ ਝੌਂਪੜੀਆਂ ਨਜ਼ਰ ਆਉਂਦੀਆਂ ਹਨ। ਇਕ ਢਹੀ ਹੋਈ ਪੁਰਾਣੀਆਂ ਇੱਟਾਂ ਦੀ ਛੋਟੀ ਜਿਹੀ ਕੰਧ ਵੀ ਮੌਜੂਦ ਹੈ, ਲਗਦਾ ਹੈ ਉਸ ਵੇਲੇ ਦੀ ਹੋਣੀ ਹੈ। ਅਸੀਂ ਇੱਥੇ ਫੋਟੋਆਂ ਖਿੱਚੀਆਂ। ਸਾਡੇ ਨਾਲ ਦੋ ਪੁਲੀਸ ਅਫਸਰ ਵੀ ਸਨ। ਉਹ ਬੰਗਲਾ ਕਿਹੜਾ ਹੈ ? ਉਹ ਥਾਂ ਕਿੱਥੇ ਹੈ ? ਅਜੇ ਸਾਨੂੰ ਪੱਕਾ ਪਤਾ ਨਹੀਂ ਲੱਗ ਸਕਿਆ।

ਪੁਲੀਸ ਸਟੇਸ਼ਨ ਦੇ ਇਸ ਸਥਾਨ ਤੋਂ ਨਿਕਲ ਕੇ ਅਸੀਂ ਇਸ ਦੇ ਬਾਹਰ ਵਾਲੀ ਸੜਕ ਦੇ ਨਾਲ ਨਾਲ ਘੁੰਮੇ। ਲੋਕ ਘਰਾਂ ਤੋਂ ਬਾਹਰ ਨਿਕਲ ਕੇ ਸਾਨੂੰ ਵਿਦੇਸ਼ੀਆਂ ਨੂੰ ਉਤਸੁਕਤਾ ਨਾਲ ਵੇਖਦੇ ਸਨ ਕਿਉਂਕਿ ਸਾਡੀ ਵੇਸ਼-ਭੂਸ਼ਾ ਅਤੇ ਹੁਲੀਆ ਉਨ੍ਹਾਂ ਨਾਲੋਂ ਅੱਡਰੇ ਜਾਪਦੇ ਸਨ। ਵੈਸੇ ਵੀ ਪਿਛਲੇ ਕਈ ਸਾਲਾਂ ਤੋਂ ਕੋਈ ਸਿੱਖ ਜਾਂ ਹੋਰ ਵਿਦੇਸ਼ੀ ਘੁੰਮਣ ਫਿਰਨ ਇਸ ਇਲਾਕੇ ਵਿਚ ਨਹੀਂ ਆਇਆ।

ਸਮੁੰਦਰ ਦੇ ਕਿਨਾਰੇ ਤੋਂ ਸਿੱਧਾ ਚਲਦਿਆਂ ਊ ਪੂ ਦਾ ਘਰ ਆਉਂਦਾ ਹੈ। ਪਰ ਜੇ ਅੱਗੋਂ ਪਹਾੜੀ ਵਲ ਸੱਜੇ ਮੁੜੋ ਤਾਂ ਉਪਰ ਤੇਈਂਡੋਜੀ ਪਾਗੋਡਾ ਯਾਨੀ ਮਹਾਤਮਾ ਬੁੱਧ ਦਾ ਮੰਦਰ ਹੈ। ਇਸ ਵਿਚ ਲੱਗੀ ਮਹਾਤਮਾ ਬੁੱਧ ਦੀ ਮੂਰਤੀ ਬਹੁਤ ਵਿਸ਼ਾਲ ਆਕਾਰ ਦੀ ਹੈ। ਇਹ ਮੂਰਤੀ 700 ਸਾਲ ਪੁਰਾਣੀ ਹੈ ਅਤੇ ਮਾਂਡਲੇ ਤੋਂ ਲਿਆ ਕੇ ਇਥੇ ਲਾਈ ਗਈ ਹੈ। ਇਹ ਮੰਦਰ ਬਹੁਤ ਉੱਚੀ ਪਹਾੜੀ ਉੱਤੇ ਹੈ ਅਤੇ ਇੱਥੋਂ ਦੂਰ ਦੂਰ ਤਕ ਦਾ ਦ੍ਰਿਸ਼ ਵਿਖਾਈ ਦਿੰਦਾ ਹੈ। ਸਮੁੰਦਰ ਵੀ ਨਜ਼ਰ ਆਉਂਦਾ ਹੈ ਅਤੇ ਮਰਗੋਈ ਸ਼ਹਿਰ ਵੀ।

ਸਵੇਰੇ 8.40 'ਤੇ ਅਸੀਂ ਸਭ ਪੈਦਲ ਗਏ ਤੇ ਊ ਪੂ ਦੇ ਘਰ ਦੇ ਨੇੜੇ ਹੀ ਬਰਮਾ ਦੀ ਆਜ਼ਾਦੀ ਦੀ ਯਾਦਗਾਰ ਬਣੀ ਵੇਖੀ। ਇਸ ਦੇ ਨੇੜੇ ਹੀ ਸ਼ਹੀਦਾਂ ਦੀ ਯਾਦਗਾਰ ਬਣੀ ਵੇਖੀ। ਕਈ ਲੱਕੜ ਦੇ ਪੁਰਾਣੇ ਪੁਰਾਣੇ ਘਰ ਬਣੇ ਹੋਏ ਵੇਖੇ। ਇਕ ਘਰ ਵਿਚ ਅਸੀਂ ਇਕ ਕੰਧ 'ਤੇ ਲੱਗੀ ਵੱਡੀ ਘੜੀ ਵੇਖੀ, ਇਸ ਉਪਰ ਸੰਨ 1890 ਲਿਖਿਆ ਹੋਇਆ ਹੈ। ਮਰਗੋਈ ਦਾ ਬਾਜ਼ਾਰ ਵੀ ਕਾਫੀ ਵੱਡਾ ਹੈ।

## ਮਰਗੋਈ ਤੋਂ ਵਾਪਸ ਰੰਗੂਨ

ਅੱਜ ਤੋਂ 70 ਸਾਲ ਪਹਿਲਾਂ ਸੰਨ 1834 ਵਿਚ ਥਾਈਲੈਂਡ ਤੋਂ ਵਾਪਸ ਸਮੁੰਦਰੀ ਮਾਰਗ ਰਾਹੀਂ ਭਾਰਤ ਜਾਂਦੇ ਹੋਏ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਨਾਲ ਦੇ ਕੁਝ ਸੇਵਕ ਮਰਗੋਈ ਉਤਰੇ ਸਨ। ਸਮੁੰਦਰੀ ਜਹਾਜ਼ ਦੋ ਘੰਟੇ ਲਈ ਇੱਥੇ

ਰੁਕਿਆ ਸੀ। ਸ੍ਰੀ ਸਤਿਗੁਰੂ ਜੀ ਕੋਲ ਖੂਹ ਦਾ ਜਲ ਮੁੱਕ ਗਿਆ ਸੀ ਉਹ ਲੈਣ ਲਈ ਇਕ ਨੇੜੇ ਦੇ ਖੂਹ 'ਤੇ ਗਏ ਸਨ। ਰਾਗੀ ਖਜ਼ਾਨ ਸਿੰਘ ਜੀ (ਜੋ ਉਸ ਸਮੇਂ ਬਾਲ ਅਵਸਥਾ ਵਿਚ ਸਨ) ਵੀ ਨਾਲ ਸਨ। ਉਹ ਵੀ ਹੁਣ ਸਾਨੂੰ ਇਹ ਗੱਲ ਦੱਸਦੇ ਹਨ ਕਿ ਉਹ ਖੂਹ ਸਮੁੰਦਰ ਦੇ ਨੇੜੇ ਹੀ ਸੀ ਅਤੇ ਉਸ ਦਾ ਪਾਣੀ ਬੜਾ ਠੰਢਾ ਅਤੇ ਮਿੱਠਾ ਸੀ। ਖੂਹ ਵਿਚ ਭੌਣੀ ਲੱਗੀ ਹੋਈ ਸੀ ਅਤੇ ਉਥੇ ਇਕ ਥੜ੍ਹਾ ਵੀ ਬਣਿਆ ਹੋਇਆ ਸੀ। ਉਥੇ ਇਕ ਮੁਸਲਮਾਨ ਬੈਠਾ ਸੀ। ਉਸ ਨੇ ਦੱਸਿਆ ਕਿ ਇਸ ਥੜ੍ਹੇ 'ਤੇ ਬੈਠ ਕੇ ਰਾਜਾ ਰਾਮ ਸਿੰਘ ਨਾਮ ਸਿਮਰਨ ਕਰਿਆ ਕਰਦੇ ਸਨ। ਉਸ ਨੇ ਇਹ ਵੀ ਦੱਸਿਆ ਕਿ ਜੇਲ੍ਹ ਦੇ ਦਰਵਾਜ਼ੇ ਉਵੇਂ ਹੀ ਬੰਦ ਰਹਿੰਦੇ ਸਨ ਅਤੇ ਬੰਦ ਦਰਵਾਜ਼ਿਆਂ ਵਿਚੋਂ ਦੀ ਹੀ ਸ੍ਰੀ ਸਤਿਗੁਰੂ ਜੀ ਇੱਥੇ ਆਇਆ ਕਰਦੇ ਸਨ। ਉਸ ਮੁਸਲਮਾਨ ਦਾ ਪਿਉ ਅਤੇ ਦਾਦਾ ਉਸੇ ਜੇਲ੍ਹ ਵਿਚ ਚੌਕੀਦਾਰ ਲੱਗੇ ਰਹੇ।

ਉਹ ਬੰਗਲਾ, ਜਿਸ ਵਿਚ ਸ੍ਰੀ ਸਤਿਗੁਰੂ ਜੀ ਨੂੰ ਨਜ਼ਰਬੰਦ ਰੱਖਿਆ ਗਿਆ, ਵੀ ਨੇੜੇ ਹੀ ਸੀ ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਉਸ ਦੇ ਵੀ ਦਰਸ਼ਨ ਕਰਨ ਗਏ। ਜੇ ਉਦੋਂ ਸ੍ਰੀ ਸਤਿਗੁਰੂ ਜੀ ਦੇ ਨਾਲ ਆਏ ਸਿੱਖਾਂ ਵਿਚੋਂ ਇਸ ਘਟਨਾ ਬਾਰੇ ਕੁਝ ਲਿਖ ਛੱਡਿਆ ਹੁੰਦਾ ਤਾਂ ਸਾਡੇ ਲਈ ਸੌਖਾ ਹੋ ਜਾਂਦਾ। ਅੱਜ ਅਸੀਂ ਉਹ ਥਾਵਾਂ ਲੱਭਦੇ ਫਿਰ ਰਹੇ ਹਾਂ।

ਅਸੀਂ ਨੇੜੇ-ਤੇੜੇ ਕਈ ਖੂਹ ਵੇਖੇ, ਸਾਰੇ ਹੀ ਪੁਰਾਣੇ ਸਨ। ਪਰ ਭੌਣੀ ਕਿਸੇ ਵਿਚ ਨਹੀਂ ਸੀ, ਨਾ ਹੀ ਕੋਈ ਥੜ੍ਹਾ ਕਿਧਰੇ ਨਜ਼ਰ ਆਇਆ। ਅਸੀਂ ਸਮੁੰਦਰ ਦੇ ਕਿਨਾਰੇ ਵੀ ਕੁਝ ਦੇਰ ਖੜ੍ਹੋਤੇ। ਖੜ੍ਹੋਤਿਆਂ ਵੇਖ ਕੇ ਸੋਚਿਆ ਕਦੇ ਇਸੇ ਥਾਂ ਸ੍ਰੀ ਸਤਿਗੁਰੂ ਜੀ ਨੇ ਅਨੰਦਾ ਨਾਮ ਦੇ ਜਹਾਜ਼ 'ਚੋਂ ਉਤਰ ਏਥੇ ਚਰਨ ਪਾਏ ਹੋਣਗੇ।

ਊ ਪੂ ਨੂੰ ਅਫਸਰਾਂ ਦਾ ਟੈਲੀਫੋਨ ਆਇਆ ਸੀ ਕਿ ਤੁਹਾਡੇ ਘਰ ਰਾਤ ਦੇ ਵਿਦੇਸ਼ੀ ਆਏ ਹੋਏ ਹਨ, ਤੁਸੀਂ ਦੱਸਿਆ ਹੀ ਨਹੀਂ, ਨਾ ਹੀ ਸਾਡੇ ਨਾਲ ਮਿਲਾਇਆ ਹੈ, ਉਨ੍ਹਾਂ ਨੂੰ ਨਾਲ ਲੈ ਕੇ ਸਾਡੇ ਕੋਲ ਆਵੋ। ਅਸੀਂ ਊ ਪੂ ਨਾਲ ਅਫਸਰਾਂ ਨੂੰ ਮਿਲਣ ਗਏ, ਜਾਂਦਿਆਂ ਏਅਰਵੇਜ਼ ਦੇ ਦਫਤਰ 'ਚੋਂ ਰੰਗੂਨ ਵਾਪਸੀ ਦੀ ਟਿਕਟ ਕਨਫਰਮ ਕਰਵਾ ਲਈ ਸੀ।

ਅਸੀਂ ਮੇਜਰ ਮਿਅੰਤ ਤਾਂ (Major Myint Than Secretry District Law and order) ਨੂੰ ਉਨ੍ਹਾਂ ਦੇ ਘਰ ਮਿਲੇ। ਉਹ ਹਿੰਦੀ ਬੋਲ ਲੈਂਦੇ ਹਨ। ਪਿੱਛੋਂ ਇਲਾਹਬਾਦ ਦੇ ਹਨ। ਊ ਮਿਅੰਤ ਤੂ (U Myint thu, Information and Public Relations Department Ministry Information Yangoon) ਸਾਨੂੰ ਮਿਲਣ ਲਈ ਉਥੇ ਹੀ ਆ ਗਏ। ਸਾਡੇ ਨਾਮ ਅਤੇ ਆਉਣ ਦਾ ਮਕਸਦ ਪੁੱਛਿਆ। ਅਸੀਂ ਪੌਣਾ ਘੰਟਾ ਉਨ੍ਹਾਂ ਨਾਲ ਗੱਲਬਾਤ ਕੀਤੀ। ਸਾਡੇ ਨਾਲ ਬਹੁਤ ਚੰਗਾ ਅਪਣੱਤ

ਭਰਿਆ ਵਿਵਹਾਰ ਕੀਤਾ ਗਿਆ। ਬਰਮਾ ਦੇ ਅਫਸਰ ਚੰਗੇ, ਨਰਮ ਦਿਲ ਤੇ ਮਿਲਣਸਾਰ ਹੁੰਦੇ ਹਨ। ਉਨ੍ਹਾਂ ਸਾਡੇ ਕੋਲੋਂ ਇਹ ਪੁੱਛਿਆ ਕਿ ਸਾਨੂੰ ਬਰਮਾ ਕਿਹੋ ਜਿਹਾ ਲੱਗਾ ? ਅਸੀਂ ਦੱਸਿਆ ਕਿ ਬਰਮਾ ਬਹੁਤ ਚੰਗਾ ਅਤੇ ਸੁੰਦਰ ਦੇਸ਼ ਹੈ, ਇੱਥੋਂ ਦੇ ਵਾਸੀ ਬੜੇ ਚੰਗੇ ਹਨ।

ਸ਼ਾਮ ਨੂੰ ਮੀਂਹ ਪੈਣ ਲੱਗ ਪਿਆ। ਅਸੀਂ ਹੇਠਲੇ ਹਾਲ ਕਮਰੇ ਵਿਚੋਂ ਬਾਹਰ ਮੀਂਹ ਪੈਂਦੇ ਦਾ ਦ੍ਰਿਸ਼ ਵੇਖਦੇ ਰਹੇ। ਮੀਂਹ ਹਟਣ ਉਪਰੰਤ ਅਸੀਂ ਬੀਟਾ ਅਤੇ ਉਸ ਦੇ ਦੋਵਾਂ ਬੱਚਿਆਂ ਨਾਲ ਇੱਥੋਂ ਦਾ ਮਸ਼ਹੂਰ ਮੰਦਰ (ਜਿਸ ਦਾ ਜ਼ਿਕਰ ਮੈਂ ਪਿੱਛੇ ਕੀਤਾ ਹੈ) 'ਤੇਈਡੋਜ਼ੀ ਪਾਗੋਡਾ' ਵੇਖਣ ਗਏ। ਇੱਥੇ ਮੂਰਤੀਆਂ ਤੋਂ ਇਲਾਵਾ ਬਹੁਤ ਸਾਰੀਆਂ ਤਸਵੀਰਾਂ ਤੇ ਪੇਂਟਿੰਗਜ਼ ਵੀ ਲੱਗੀਆਂ ਹੋਈਆਂ ਹਨ। ਮੰਦਰ ਦੇ ਬਾਹਰ ਪਾਰਕ ਬਣਿਆ ਹੋਇਆ ਹੈ, ਸਾਹਮਣੇ ਸਮੁੰਦਰ ਨਜ਼ਰ ਆ ਰਿਹੈ। ਅਸੀਂ ਇੱਥੇ ਫੋਟੋਆਂ ਖਿੱਚੀਆਂ। ਰਾਤ ਹੋ ਗਈ ਸੀ ਤੇ ਇਸ ਤਰ੍ਹਾਂ ਮਰਗੋਈ ਵਿਖੇ ਸਾਡਾ ਇਕ ਪੂਰਾ ਦਿਨ ਬਤੀਤ ਹੋਇਆ। ਊ ਪੂ ਦੀ ਸੋਨੇ ਦੀ ਦੁਕਾਨ ਅਤੇ ਉਸ ਦੇ ਪੁੱਤਰ ਦੀ ਵੀਡੀਓ ਰਿਕਾਰਡਿੰਗ ਦੀ ਦੁਕਾਨ ਵੀ ਵੇਖੀ।

ਮਰਗੋਈ ਅਸੀਂ ਨਾਮਧਾਰੀ ਇਤਿਹਾਸ ਦੀਆਂ ਅੰਗਰੇਜ਼ੀ ਦੀਆਂ ਦਸਤਾਵੇਜ਼ਾਂ ਵਾਲੀਆਂ ਪੁਸਤਕਾਂ ਅਤੇ ਭਾਰਤ ਵਿਚਲੇ ਆਪਣੇ ਐਡਰੈਸ ਦਿੱਤੇ ਤਾਂ ਜੋ ਕੋਈ ਜਾਣਕਾਰੀ ਮਿਲਣ 'ਤੇ ਉਹ ਸਾਨੂੰ ਪਤਾ ਦੇ ਸਕਣ। ਊ ਪੂ ਦੇ ਘਰ ਤੋਂ ਵਿਦਾ ਲੈ ਕੇ ਅਸੀਂ ਚਾਰੇ ਜਣੇ ਸਵੇਰੇ ਸੱਤ ਵਜੇ ਮਰਗੋਈ ਹਵਾਈ ਅੱਡੇ 'ਤੇ ਪਹੁੰਚ ਗਏ। ਊ ਪੂ, ਉਸ ਦਾ ਪੁੱਤਰ ਅਤੇ ਇਕ ਨੌਕਰ ਸਾਡੇ ਨਾਲ ਆਏ ਸਨ। ਊ ਪੂ ਨੇ ਸਾਨੂੰ ਵੇਟਿੰਗ ਰੂਮ ਵਿਚ ਬਿਠਾਇਆ ਅਤੇ ਸਾਰੀਆਂ ਦਫਤਰੀ ਕਾਰਵਾਈਆਂ ਪੂਰੀਆਂ ਕੀਤੀਆਂ। ਅਧਿਕਾਰੀਆਂ ਨੇ ਉਸ ਕੋਲੋਂ ਪੁੱਛਿਆ, "ਇਹ ਵਿਦੇਸ਼ੀ ਇੱਥੇ ਕਿਉਂ ਆਏ ਹਨ ?"

ਊ ਪੂ ਦਾ ਜਵਾਬ ਸੀ, "ਜਦੋਂ ਸਰਕਾਰ ਨੇ ਇਨ੍ਹਾਂ ਨੂੰ ਇੱਥੇ ਆਉਣ ਦਿੱਤਾ, ਤੁਸੀਂ ਕਿਉਂ ਜ਼ਿਆਦਾ ਪੁੱਛ-ਗਿੱਛ ਕਰਦੇ ਹੋ ? ਬਰਮਾ ਦੇ ਰਾਜੇ ਨੂੰ ਅੰਗਰੇਜ਼ ਸਰਕਾਰ ਨੇ ਭਾਰਤ, (ਮਦਰਾਸ) ਵਿਚ ਲਿਜਾ ਕੇ ਕੈਦ ਕਰੀ ਰੱਖਿਆ ਅਤੇ ਭਾਰਤੋਂ ਇਨ੍ਹਾਂ ਦੇ ਰਾਜੇ ਨੂੰ ਬਰਤਾਨਵੀ ਸਰਕਾਰ ਨੇ ਇੱਥੇ ਨਜ਼ਰਬੰਦ ਰੱਖਿਆ, ਇਹ ਉਹ ਸਥਾਨ ਵੇਖਣ ਆਏ ਹਨ।"

ਇਹ ਸੁਣ ਕੇ ਅਧਿਕਾਰੀ ਸੰਤੁਸ਼ਟ ਹੋ ਗਏ। ਊ ਪੂ ਨੂੰ ਸਭ ਅਧਿਕਾਰੀ ਤੇ ਅਫਸਰ ਜਾਣਦੇ ਹਨ ਤੇ ਸਤਿਕਾਰ ਕਰਦੇ ਹਨ। ਦਫਤਰੀ ਕਾਰਵਾਈਆਂ ਤੋਂ ਵਿਹਲੇ ਹੋ ਕੇ ਅਸੀਂ ਹਵਾਈ ਜਹਾਜ਼ ਦੀ ਉਡੀਕ ਵਿਚ ਬੈਂਚਾਂ 'ਤੇ ਬੈਠ ਗਏ। ਏਅਰ ਪੋਰਟ ਛੋਟਾ ਜਿਹਾ ਹੀ ਹੈ। ਰੰਗੂਨ ਤੋਂ ਮਰਗੋਈ ਹਰ ਰੋਜ਼ ਦੋ ਹਵਾਈ ਜਹਾਜ਼ ਆਉਂਦੇ ਤੇ ਜਾਂਦੇ ਹਨ।

ਊ ਪੂ, ਨੇ ਸਾਨੂੰ ਮਰਗੋਈ ਦੇ ਇਕ ਵਪਾਰੀ ਨਾਲ ਮਿਲਾਇਆ, ਜੋ ਪਰਿਵਾਰ ਸਮੇਤ ਅਮਰੀਕਾ ਰਹਿੰਦੇ ਹਨ। ਇਸ ਉਪਰੰਤ ਅਸੀਂ ਆਪਸ ਵਿਚ ਗੱਲਬਾਤ ਕਰਨ ਲੱਗੇ।

ਊ ਪੂ ਨੇ ਕਿਹਾ, "ਲਾ ਤੇ ਹੋਨ ਤਾਰੇ" (ਆਪ ਆਏ ਅਸੀਂ ਖ਼ੁਸ਼ ਹੋਏ)।"

ਮੈਂ ਕਿਹਾ, "ਅੱਜ ਤੋਂ ਬਾਅਦ ਅਸੀਂ ਫਿਰ ਮੁੜ ਕੇ ਮਿਲ ਸਕਾਂਗੇ ਕਿ ਨਹੀਂ, ਕੁਝ ਪਤਾ ਨਹੀਂ।"

ਊ ਪੂ ਨੇ ਜਵਾਬ ਦਿੱਤਾ, "ਮੈਂ ਇੰਡੀਆ ਆਵਾਂਗਾ, ਫਿਰ ਆਪਾਂ ਮਿਲਾਂਗੇ" ਮੁੜ ਉਨ੍ਹਾਂ ਪੁੱਛਿਆ, "ਆਪ ਹਮਾਰੇ ਯਹਾਂ ਠੀਕ ਸੇ ਤੋ ਰਹੇ, ਖਾਨਾ-ਵਾਨਾ ਸਭ ਠੀਕ ਥਾ ?"

ਮੈਂ ਕਿਹਾ, "ਅਸੀਂ ਬੜੇ ਸੁਖ ਨਾਲ ਆਪਣੇ ਘਰ ਵਾਂਗ ਰਹੇ ਹਾਂ। ਅਸੀਂ ਤੁਹਾਡੇ ਧੰਨਵਾਦੀ ਹਾਂ।"

8.25 'ਤੇ ਰੰਗੂਨ ਹਵਾਈ ਜਹਾਜ਼ ਮਰਗੋਈ ਹਵਾਈ ਅੱਡੇ 'ਤੇ ਉਤਰਿਆ। ਵੈਸੇ ਤਾਂ ਯਾਤਰੀਆਂ ਤੋਂ ਇਲਾਵਾ ਕੋਈ ਆਮ ਬੰਦਾ ਹਵਾਈ ਅੱਡੇ ਦੇ ਅੰਦਰ ਨਹੀਂ ਜਾ ਸਕਦਾ ਪਰ ਊ ਪੂ ਦੀ ਇਤਨੀ ਪਹੁੰਚ ਹੈ ਕਿ ਉਹ ਸਾਨੂੰ ਹਵਾਈ ਜਹਾਜ਼ ਤੋਂ ਥੋੜ੍ਹੀ ਦੂਰ ਤੱਕ ਛੱਡਣ ਆਏ। ਸਾਡੇ ਕੋਲੋਂ ਵਿਦਾ ਹੁੰਦਿਆਂ ਉਨ੍ਹਾਂ ਤਿੰਨਾਂ ਪੁਰਸ਼ਾਂ ਨਾਲ ਹੱਥ ਮਿਲਾ ਕੇ ਨਮਸਕਾਰ ਕੀਤੀ ਤੇ ਫਿਰ ਮੇਰੇ ਵੱਲ ਵੇਖਿਆ, "ਅੱਛਾ ਬੇਟੀ, ਗੁਰੂ ਮਹਾਰਾਜ ਭਲੀ ਕਰੇਗਾ" ਆਖਦਿਆਂ ਉਨ੍ਹਾਂ ਦਾ ਗਲਾ ਭਰ ਆਇਆ ਤੇ ਵਾਪਸ ਪਰਤਦਿਆਂ ਉਨ੍ਹਾਂ ਇਕ ਵਾਰ ਵੀ ਪਿਛਾਂਹ ਪਰਤ ਕੇ ਨਾ ਵੇਖਿਆ ਜਿਸ ਤੋਂ ਉਨ੍ਹਾਂ ਦੀ ਉਦਾਸੀ ਜ਼ਾਹਰ ਹੁੰਦੀ ਸੀ। ਅਸੀਂ ਸਭਨਾਂ ਨੇ ਕਈ ਵਾਰ ਪਿੱਛੇ ਮੁੜ ਮੁੜ ਕੇ ਉਨ੍ਹਾਂ ਨੂੰ ਵਾਪਸ ਜਾਂਦਿਆਂ ਵੇਖਿਆ। ਊਪੂ ਦੀ ਬੇਟੀ ਬੀਟਾ ਦੀ ਧੀ ਸੂ ਮੌਨ ਊ 23 ਸਤੰਬਰ ਸੰਨ 2011 ਨੂੰ ਰੋਪੜ ਸਾਡੇ ਘਰ ਮਿਲਣ ਆਈ ਤੇ ਦੱਸਿਆ ਕਿ ਊ ਪੂ ਤੁਹਾਨੂੰ ਬਹੁਤ ਯਾਦ ਕਰਦੇ ਹਨ ਤੇ ਉਨ੍ਹਾਂ ਕਿਹਾ ਸੀ ਕਿ ਜ਼ਰੂਰ ਮਿਲ ਕੇ ਆਵੀਂ। ਦੱਸਿਆ ਕਿ ਊ ਪੂ ਹੁਣ 94 ਸਾਲ ਦੇ ਹੋ ਗਏ ਹਨ। ਜਦੋਂ ਅਸੀਂ ਬਰਮਾ ਗਏ ਸੀ ਉਦੋਂ ਇਹ ਕੁੜੀ ਸੂ ਮੌਨ 6 ਸਾਲ ਦੀ ਸੀ। ਮੈਂ ਉਸ ਨੂੰ ਜਦੋਂ ਬਰਮਾ ਯਾਤਰਾ ਦੀਆਂ ਫੋਟੋਆਂ ਵਿਖਾਈਆਂ ਤਾਂ ਉਹ ਆਪਣੀ ਮਾਂ ਦੀ ਆਪਣੀ ਤੇ ਆਪਣੇ ਭਰਾ ਦੀ ਸਾਡੇ ਨਾਲ ਤਸਵੀਰ ਵੇਖ ਕੇ ਬਹੁਤ ਖ਼ੁਸ਼ ਹੋਈ। ਆਪਣਾ ਫੋਨ ਨੰ: ਦਿੱਤਾ ਅਤੇ sumon.oo@ gmail.com ਤੇ ਫੋਟੋਆਂ ਭੇਜਣ ਲਈ ਕਿਹਾ।

8.50 'ਤੇ ਜਹਾਜ਼ ਚਲ ਪਿਆ। ਰੰਗੂਨ ਪਹੁੰਚ ਕੇ ਅਸੀਂ ਆਪਣਾ ਸਾਮਾਨ ਲਿਆ ਅਤੇ ਟੈਕਸੀ ਕਰ ਕੇ ਸਵੇਰੇ 10.30 ਵਜੇ ਡਾ. ਇੰਦਰਜੀਤ ਕੌਰ ਦੇ ਘਰ ਪਹੁੰਚ ਗਏ।

ਮੌਲਮੀਨ ਤੋਂ ਸ੍ਰੀ ਸੁਰਿੰਦਰ ਸਿੰਘ ਗਾਂਧੀ ਦਾ ਟੈਲੀਫੋਨ ਆਇਆ ਕਿ ਉਨ੍ਹਾਂ ਸਾਡੇ ਰਹਿਣ ਦਾ ਇੰਤਜ਼ਾਮ ਕਰ ਲਿਆ ਹੈ, ਅਸੀਂ ਮੌਲਮੀਨ ਜ਼ਰੂਰ ਪਹੁੰਚੀਏ। ਉਥੇ ਉਹ 120, Strand Road ਵਿਖੇ ਰਹਿੰਦੇ ਹਨ।

ਮੌਲਮੀਨ ਵਿਖੇ, ਸ੍ਰੀ ਸਤਿਗੁਰੂ ਜੀ ਦੇ ਬਣਾਏ ਤਿੰਨ ਸੂਬੇ ਸਾਹਿਬਾਨ, ਸੂਬਾ ਜਵਾਹਰ ਸਿੰਘ, ਸੂਬਾ ਲੱਖਾ ਸਿੰਘ ਤੇ ਸੂਬਾ ਬ੍ਰਹਮਾ ਸਿੰਘ ਕੈਦ ਵਿਚ ਰੱਖੇ ਗਏ ਸਨ। ਸੂਬਾ ਜਵਾਹਰ ਸਿੰਘ ਤਾਂ ਜੇਲ੍ਹ ਵਿਚ ਹੀ ਚੜ੍ਹਾਈ ਕਰ ਗਏ। ਸੂਬਾ ਬ੍ਰਹਮਾ ਸਿੰਘ ਨੂੰ ਸੰਨ 1888 ਵਿਚ ਬਾ-ਸ਼ਰਤ ਰਿਹਾ ਕਰ ਕੇ ਪੰਜਾਬ ਭੇਜ ਦਿੱਤਾ ਗਿਆ। ਸੂਬਾ ਲੱਖਾ ਸਿੰਘ ਜੀ ਖੁੱਲ੍ਹੀ ਨਜ਼ਰਬੰਦੀ ਦੌਰਾਨ ਮੌਲਮੀਨ ਵਿਚ ਹੀ ਰਹੇ। ਉਨ੍ਹਾਂ ਨੇ ਉਥੇ 'ਯੱਗ' ਕਸਬੇ ਦੀ ਇਕ ਬਰਮਣ ਇਸਤਰੀ ਨਾਲ ਵਿਆਹ ਕਰ ਲਿਆ, ਔਲਾਦ ਵੀ ਹੋਈ।

ਸੰਨ 1903 ਵਿਚ ਸੂਬਾ ਲੱਖਾ ਸਿੰਘ 'ਯੇ' ਕਸਬੇ ਵਿਖੇ ਹੀ ਚੜ੍ਹਾਈ ਕਰ ਗਏ। ਡਾ. ਗਾਂਧੀ ਦੇ ਦੱਸਣ ਮੁਤਾਬਕ ਇੰਡੀਅਨ ਅੰਬੈਸੀ ਵਾਲੇ ਸੂਬਾ ਲੱਖਾ ਸਿੰਘ ਜੀ ਦੇ ਇਕ ਪੁੱਤਰ ਨੂੰ ਕਈ ਵਾਰ ਬੁਲਾ ਕੇ ਵੇਖਦੇ ਅਤੇ ਮਦਦ ਕਰਨ ਦਾ ਭਰੋਸਾ ਦਿੰਦੇ ਰਹੇ। ਸੂਬਾ ਜੀ ਦੇ ਪਰਿਵਾਰ ਦੀ ਆਰਥਕ ਹਾਲਤ ਭੈੜੀ ਸੀ। ਹੁਣ ਕੁਝ ਪਤਾ ਨਹੀਂ ਸੀ ਉਹ ਕਿੱਥੇ ਰਹਿੰਦੇ ਹਨ। ਘਰ ਵਾਲੀ ਵੀ ਗੁਜ਼ਰ ਗਈ ਸੀ। ਮੌਲਮੀਨ ਜੇਲ੍ਹ ਵਿਖੇ ਡਾ. ਗਾਂਧੀ ਦੇ ਦੱਸਣ ਮੁਤਾਬਕ ਇਕ ਨਵੇਂ ਸ਼ਹਿਰ ਵੱਲ ਦਾ ਪੰਜਾਬੀ ਜੇਲ੍ਹਰ ਲੱਗਾ ਹੋਇਆ ਸੀ। ਉਹ ਦੱਸਦਾ ਹੈ ਕਿ ਸੂਬਾ ਜਵਾਹਰ ਸਿੰਘ ਦੇ ਕੱਪੜੇ ਤੇ ਜੁੱਤੀਆਂ ਜੇਲ੍ਹ ਵਿਚ ਪਏ ਹਨ। ਬਰਮਾ ਸਰਕਾਰ ਨੇ ਕਿਹਾ ਸੀ ਕਿ, "ਸੰਭਾਲ ਕੇ ਰੱਖੋ।" ਜੇਲ੍ਹ ਦੇ ਜਿਸ ਰਜਿਸਟਰ ਵਿਚ ਰੋਜ਼ ਦਸਤਖਤ ਹੋਇਆ ਕਰਦੇ ਸਨ, ਉਹ ਵੀ ਉਥੇ ਪਿਆ ਸੀ। ਮੌਲਮੀਨ ਜੇਲ੍ਹ ਦਾ ਰਿਕਾਰਡ ਹੁਣ Ansen Central Jail ਰੰਗੂਨ ਵਿਚ ਆ ਗਿਆ ਹੈ।

ਮੌਲਮੀਨ ਜੇਲ੍ਹ ਦੇ ਇਕ ਥੜ੍ਹੇ ਤੋਂ ਅੱਜ ਵੀ ਭਜਨ ਕਰਨ ਦੀ ਆਵਾਜ਼ ਆਉਂਦੀ ਹੈ, ਇਸ ਲਈ ਉਥੇ ਜਾ ਕੇ ਵੇਖਣ ਦੀ ਸਾਡੀ ਇੱਛਾ ਸੀ ਪਰ ਸਾਡੇ ਪਾਸਪੋਰਟਾਂ 'ਤੇ ਲੱਗੇ ਵੀਜ਼ੇ ਅਨੁਸਾਰ ਅਸੀਂ ਸਿਰਫ ਹਵਾਈ ਮਾਰਗ ਰਾਹੀਂ ਹੀ ਜਾ ਸਕਦੇ ਸਾਂ। ਰੰਗੂਨ ਤੋਂ ਕੋਈ ਹਵਾਈ ਜਹਾਜ਼ ਮੌਲਮੀਨ ਨਹੀਂ ਜਾਂਦਾ ਸਿਰਫ ਰੇਲ ਮਾਰਗ ਰਾਹੀਂ ਜਾਇਆ ਜਾਂਦਾ ਹੈ। ਸੋ ਹਾਲਾਤ ਵੇਖਦੇ ਹੋਏ ਮਜਬੂਰਨ ਸਾਨੂੰ ਮੌਲਮੀਨ ਜਾਣ ਦਾ ਵਿਚਾਰ ਤਿਆਗਣਾ ਪਿਆ।

## ਬੈਂਕਾਕ ਰਾਹੀਂ ਦੇਸ਼ ਵਾਪਸੀ

ਅੱਜ ਅਸੀਂ ਰੰਗੂਨ ਵਿਚ ਉਸੇ ਸਥਾਨ ਦੀ ਭਾਲ ਵਿਚ ਚੱਕਰ ਕੱਟੇ। ਪਾਗੋਡਾ ਵੇਖੇ, ਫਲੋਟਿੰਗ ਰੈਸਟੋਰੈਂਟ ਵੇਖਿਆ। ਸ਼ਾਮ ਨੂੰ ਅਸੀਂ ਸ੍ਰੀ ਸਿਡਨੀ ਸਿੰਘ ਹੁੰਦਲ ਦੇ

ਘਰ ਗਏ। ਇਹ ਗੁਰਦੁਆਰੇ ਦੇ ਪ੍ਰਧਾਨ ਹਨ। ਸਿਡਨੀ ਸਿੰਘ ਇਥੋਂ ਦੇ ਹੀ ਜੰਮੇ-ਪਲੇ ਹਨ, ਭਾਰਤ ਵੇਖਿਆ ਹੀ ਨਹੀਂ। ਇਨ੍ਹਾਂ ਦੇ ਪਿਤਾ ਸ੍ਰੀ ਪ੍ਰੀਤਮ ਸਿੰਘ ਠੇਕੇਦਾਰ ਸਨ। ਕਿਸ਼ਤੀਆਂ ਬਣਾਉਂਦੇ ਸਨ। ਜਦੋਂ ਬਰਮਾ ਵਿਚ ਕਾਰੋਬਾਰ ਕੌਮੀਕ੍ਰਿਤ ਹੋ ਗਏ, ਸ੍ਰੀ ਪ੍ਰੀਤਮ ਸਿੰਘ ਵਿਸ਼ਾਖਾਪਟਨਮ ਚਲੇ ਗਏ ਅਤੇ ਉਥੇ ਕਿਸ਼ਤੀਆਂ ਬਣਾਉਣ ਲੱਗੇ।

ਸ੍ਰੀ ਸਿਡਨੀ ਸਿੰਘ ਇਥੇ ਮਿਸ਼ਨਰੀ ਸਕੂਲ ਵਿਚ ਪੜ੍ਹੇ। ਇਸ ਕਾਰਨ ਨਾਂ ਵੀ ਬਰਮੀ ਰੱਖਣਾ ਪਿਆ। ਇਨ੍ਹਾਂ ਦੀ ਪਤਨੀ ਵੀ ਬਰਮਾ ਦੇ ਸਿੱਖਾਂ ਦੀ ਧੀ ਹੈ, ਤਿੰਨ ਬੱਚੇ ਹਨ। ਸਿਡਨੀ ਸਿੰਘ ਪਹਿਲੋਂ ਮਾਰਵਾੜੀਆਂ ਨਾਲ ਸਾਂਝੇਦਾਰੀ ਦਾ ਕੰਮ ਕਰਦੇ ਰਹੇ।

ਸਿਡਨੀ ਸਿੰਘ ਦੇ ਘਰੋਂ ਆ ਕੇ ਅਸੀਂ ਊ ਪੂ ਦੇ ਪੁੱਤਰ ਅਤੇ ਨੂੰਹ ਨੂੰ ਮਿਲੇ। ਉਨ੍ਹਾਂ ਨੂੰ ਨਾਲ ਲੈ, ਉਨ੍ਹਾਂ ਦੀ ਗੱਡੀ ਵਿਚ ਊ ਪੂ ਦੀ ਸੁਪਤਨੀ ਅਤੇ ਧੀ ਨੂੰ ਮਿਲਣ ਉਨ੍ਹਾਂ ਦੇ ਦੂਜੇ ਘਰ ਗਏ।

ਸਾਡੀ ਰੰਗੂਨ ਤੋਂ ਬੈਂਕਾਕ ਦੀ ਫਲਾਈਟ 21 ਮਾਰਚ ਸ਼ਾਮ 4 ਵਜੇ ਦੀ ਕਨਫਰਮ ਹੋ ਗਈ। ਇਸ ਬਾਰੇ ਅਸੀਂ ਬੈਂਕਾਕ ਬੀਬੀ ਮਹਿੰਦਰ ਕੌਰ ਗਿਆਨਣ ਨੂੰ ਟੈਲੀਫੋਨ ਕੀਤਾ। ਉਨ੍ਹਾਂ ਦੱਸਿਆ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਅਜੇ ਬੈਂਕਾਕ ਵਿਖੇ ਹੀ ਹਨ ਤੇ ਕੱਲ੍ਹ ਸ਼ਾਮ 7 ਵਜੇ ਦੀ ਫਲਾਈਟ 'ਤੇ ਦਿੱਲੀ ਜਾਣਾ ਹੈ। ਸਾਡੀ ਖੁਸ਼ੀ ਦਾ ਕੋਈ ਟਿਕਾਣਾ ਨਾ ਰਿਹਾ, ਬੈਂਕਾਕ ਵਿਖੇ ਦਰਸ਼ਨ ਕਰਨ ਦੀ ਉਮੀਦ ਬੱਝ ਗਈ।

ਮੌਲਮੀਨ ਤੋਂ ਸ੍ਰੀ ਸੁਰਿੰਦਰ ਸਿੰਘ ਦਾ ਟੈਲੀਫੋਨ ਆਇਆ। ਉਨ੍ਹਾਂ ਦੱਸਿਆ ਕਿ ਰੋਪੜ ਤੋਂ ਬਾਊ ਜੀ (ਡਾ. ਗਾਂਧੀ) ਦਾ ਟੈਲੀਫੋਨ ਆਇਆ ਸੀ, ਉਨ੍ਹਾਂ ਨੇ ਸਾਡੀ ਸਿਹਤ ਬਾਰੇ ਪੁੱਛਿਆ ਸੀ ਤੇ ਉਨ੍ਹਾਂ ਨੂੰ ਇਸ ਗੱਲ ਦਾ ਬਹੁਤ ਅਫਸੋਸ ਹੋਇਆ ਕਿ ਅਸੀਂ ਮੌਲਮੀਨ ਨਹੀਂ ਪਹੁੰਚ ਰਹੇ। ਉਨ੍ਹਾਂ ਦਾ ਜੀਅ ਕਰਦਾ ਸੀ ਕਿ ਅਸੀਂ ਕਿਸੇ ਵੀ ਤਰੀਕੇ ਨਾਲ ਮੌਲਮੀਨ ਜ਼ਰੂਰ ਜਾਈਏ।

21 ਮਾਰਚ ਸਵੇਰੇ ਅਸੀਂ ਰੰਗੂਨ ਦੇ ਮਿੰਨੀਗਾਊਂ ਗੁਰਦੁਆਰੇ ਗਏ। ਇਹ ਗੁਰਦੁਆਰਾ ਡਾ. ਗਾਂਧੀ ਦੇ ਚਾਚਾ ਸ੍ਰੀ ਅਰਜਨ ਸਿੰਘ ਦੁਆਰਾ ਬਣਾਇਆ ਹੋਇਆ ਹੈ। ਇਥੋਂ ਦੇ ਗ੍ਰੰਥੀ ਅੱਜ ਕੱਲ੍ਹ ਸ੍ਰੀ ਤਾਰਾ ਸਿੰਘ ਹਨ। ਜਦੋਂ ਅਸੀਂ ਗੁਰਦੁਆਰੇ ਪਹੁੰਚੇ, ਆਸਾ ਦੀ ਵਾਰ ਦੇ ਕੀਰਤਨ ਉਪਰੰਤ ਸ਼ਬਦਾਂ ਦਾ ਗਾਇਨ ਚਲ ਰਿਹਾ ਸੀ। ਕਈ ਬੀਬੀਆਂ ਨੇ ਵਾਰੋ ਵਾਰੀ ਸ਼ਬਦ ਪੜ੍ਹੇ। 10 ਵਜੇ ਸ੍ਰੀ ਜਸਵਿੰਦਰ ਸਿੰਘ ਹਿਸਟੋਰੀਅਨ ਨੇ ਦੋ ਬਹੁਤ ਵਧੀਆ ਸ਼ਬਦ ਪੜ੍ਹੇ, 'ਮੈਂ ਬਾਉਰੀ ਮੇਰਾ ਰਾਮੁ ਭਤਾਰੁ' ਅਤੇ 'ਏ ਦੁਇ ਨੈਨਾ ਮਤਿ ਛੁਹਿਉ ਪਿਰ ਦੇਖਨ ਕੀ ਆਸ।' ਅਸੀਂ ਪਹਿਲੀ ਵਾਰ

ਸ੍ਰੀ ਜਸਵਿੰਦਰ ਸਿੰਘ ਨੂੰ ਕੀਰਤਨ ਕਰਦਿਆਂ ਸੁਣਿਆ। ਬਹੁਤ ਦਿਲਕਸ਼ ਅਤੇ ਦਰਦ ਭਰੀ ਆਵਾਜ਼ ਵਿਚ ਕੀਤਾ ਗਿਆ ਇਹ ਗਾਇਨ ਦਿਲ ਨੂੰ ਛੂਹ ਗਿਆ। ਇਸ ਉਪਰੰਤ ਇੰਡੀਅਨ ਅੰਬੈਸੀ ਵਾਲੀ ਬੀਬੀ ਰਵਿੰਦਰ ਕੌਰ ਸੋਨੀ ਨੇ ਆਪਣੀ ਸੁਰੀਲੀ ਆਵਾਜ਼ ਵਿਚ ਸ਼ਬਦ ਪੜ੍ਹਿਆ ਤੇ ਫਿਰ ਕਾਕਾ ਸਿਮਰਤ ਸਿੰਘ ਤੇ ਰਘੁਬੀਰ ਸਿੰਘ ਦਾ ਗਾਇਨ 'ਰਾਮੁ ਸਿਮਰੁ ਪਛਤਾਏਗਾ ਮਨੁ' ਸਰਵਣ ਕੀਤਾ ਗਿਆ।

ਇਸ ਗੁਰਦੁਆਰੇ ਵਿਚ ਇਕ ਸਿੰਘ ਸ੍ਰੀ ਨਸੀਬ ਸਿੰਘ ਮਿਲੇ। ਇਹ ਸ੍ਰੀ ਆਦਿ ਗ੍ਰੰਥ ਦਾ ਬਰਮੀ ਭਾਸ਼ਾ ਵਿਚ ਤਰਜਮਾ ਕਰ ਰਹੇ ਹਨ।

ਮਿੰਨੀਗਾਉਂ ਗੁਰਦੁਆਰੇ ਤੋਂ ਅਸੀਂ ਵਾਪਸ ਘਰ ਆਏ ਅਤੇ ਆਪਣਾ ਸਾਮਾਨ ਚੁੱਕ ਰੰਗੂਨ ਦੇ ਹਵਾਈ ਅੱਡੇ 'ਤੇ ਪਹੁੰਚਣ ਦੀ ਤਿਆਰੀ ਕਰ ਲਈ। ਡਾ. ਇੰਦਰਜੀਤ ਕੌਰ ਦੇ ਘਰ ਕੰਮ ਕਰਦੀ ਕੁੜੀ ਇੰਦਰਾ, ਪੱਪੂ ਦੇ ਘਰੋਂ ਨਵੀਂ ਵਿਆਹੀ ਆਈ ਰੇਖਾ ਸਭ ਬੜੇ ਪਿਆਰ ਨਾਲ ਮਿਲੀਆਂ। ਸ੍ਰੀ ਤੇਜਾ ਸਿੰਘ, ਡਾ. ਇੰਦਰਜੀਤ ਕੌਰ, ਦੋਵੇਂ ਬੱਚੇ ਅਤੇ ਪੱਪੂ ਸਾਨੂੰ ਛੱਡਣ ਏਅਰਪੋਰਟ ਤੱਕ ਆਏ। ਅਸੀਂ ਰੰਗੂਨ ਨੂੰ ਅਲਵਿਦਾ ਆਖ ਸਵਾ ਚਾਰ ਵਜੇ ਹਵਾਈ ਮਾਰਗ ਰਾਹੀਂ ਬੈਂਕਾਕ ਲਈ ਚਲ ਪਏ। ਅਸੀਂ ਤਿੰਨੇ ਜਣੇ ਹਵਾਈ ਜਹਾਜ਼ ਵਿਚ ਬੈਠੇ ਸਾਰੇ ਰਾਹ ਇਹੀ ਅਰਦਾਸ ਕਰਦੇ ਆਏ ਕਿ ਜੇ ਸ੍ਰੀ ਸਤਿਗੁਰੂ ਦੀ ਫਲਾਈਟ ਲੇਟ ਹੋ ਜਾਵੇ ਤਾਂ ਸਾਨੂੰ ਜ਼ਰੂਰ ਦਰਸ਼ਨ ਹੋ ਜਾਣ। ਦਿਲ ਧੜਕ ਵੀ ਰਿਹਾ ਸੀ, ਇਹ ਸੋਚ ਕੇ ਕਿ ਕੀ ਦਰਸ਼ਨ ਹੋ ਜਾਣਗੇ? ਵਿਸ਼ਵਾਸ ਵੀ ਸੀ ਕਿ ਅਰਜ਼ ਜ਼ਰੂਰ ਪ੍ਰਵਾਨ ਜ਼ਰੂਰ ਹੋਵੇਗੀ।

ਬੈਂਕਾਕ ਪਹੁੰਚ ਕੇ ਅਸੀਂ ਸਾਰੀਆਂ ਕਾਰਵਾਈਆਂ ਪੂਰੀਆਂ ਕਰ ਕੇ, ਆਪਣਾ ਸਾਮਾਨ ਲੈ ਕੇ 7 ਵਜੇ ਉਥੋਂ ਨਿਕਲ ਸਕੇ। ਅੱਗੋਂ ਜਗ੍ਹਾ ਜਗ੍ਹਾ ਚਿੱਟੇ ਵਸਤਰਾਂ ਵਾਲੇ ਨਾਮਧਾਰੀ ਵੇਖ ਕੇ ਦਿਲ ਨੂੰ ਤਸੱਲੀ ਹੋਈ। ਪਤਾ ਲੱਗਾ ਕਿ ਸ੍ਰੀ ਸਤਿਗੁਰੂ ਜੀ ਵਾਲੀ ਫਲਾਈਟ ਦੋ ਘੰਟੇ ਲੇਟ ਹੋ ਗਈ ਹੈ। ਆਪਣੀ ਅਰਦਾਸ ਪ੍ਰਵਾਨ ਹੋਈ ਜਾਣ ਅਸੀਂ ਸ਼ੁਕਰ ਕੀਤਾ।

ਏਅਰਪੋਰਟ ਦਾ ਵੀ. ਆਈ. ਪੀ. ਰੂਮ ਨਾਮਧਾਰੀ ਸਾਧ ਸੰਗਤ ਨਾਲ ਭਰਿਆ ਹੋਇਆ ਸੀ। ਸ੍ਰੀ ਸਤਿਗੁਰੂ ਜੀ ਨੇ 8 ਤੋਂ 9 ਵਜੇ ਤੀਕ ਦਰਸ਼ਨ ਦਿੱਤੇ। ਅਸੀਂ ਆਪਣੀ ਬਰਮਾ ਦੀ ਯਾਤਰਾ ਸਬੰਧੀ ਇਤਮੀਨਾਨ ਨਾਲ ਸਾਰੀਆਂ ਅਰਜ਼ਾਂ ਕਰ ਲਈਆਂ। ਸੱਚੇ ਪਾਤਸ਼ਾਹ ਜੀ ਨੇ ਬੜੇ ਧਿਆਨ ਨਾਲ ਸੁਣਨ ਦੀ ਕ੍ਰਿਪਾਲਤਾ ਕੀਤੀ। ਮੈਂ ਅਰਜ਼ ਕਰ ਪੁਛਿਆ ਕਿ ਕੀ ਮੈਂ ਬਰਮਾ ਦੀ ਇਹ ਯਾਤਰਾ ਲਿਖ ਕੇ ਛਪਵਾ ਲਵੇਂ। ਸ੍ਰੀ ਸਤਿਗੁਰੂ ਜੀ ਨੇ ਪਰਵਾਨਗੀ ਦਿੱਤੀ। 9 ਵਜੇ ਤੋਂ ਬਾਅਦ ਸ੍ਰੀ ਸਤਿਗੁਰੂ ਜੀ ਆਪਣੀ ਉਡਾਣ ਲਈ ਹਵਾਈ ਅੱਡੇ ਦੇ ਅੰਦਰਲੇ ਪਾਸੇ, ਸੇਵਕਾਂ ਸਮੇਤ ਲੰਘ ਗਏ ਅਤੇ ਬੈਂਕਾਕ ਦੀ ਸਾਧ-ਸੰਗਤ ਆਪੋ-ਆਪਣੇ ਘਰੀਂ ਪਰਤਣ

ਲੱਗੀ। ਸ੍ਰੀ ਸਤਿਗੁਰੂ ਦੇ ਇਸ ਥਾਈਲੈਂਡ ਦੌਰੇ ਸਮੇਂ 55 ਸਰੀਰ ਭਾਰਤੋਂ ਨਾਲ ਆਏ। ਕੀਨੀਆ ਤੇ ਤਨਜਾਨੀਆ ਤੋਂ ਵੀ ਸਾਧ ਸੰਗਤ, ਬੈਂਕਾਕ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਆਈ ਹੋਈ ਸੀ। ਨੈਰੋਬੀ ਤੋਂ ਸੂਬਾ ਸਤਨਾਮ ਸਿੰਘ ਤੇ ਪ੍ਰਧਾਨ ਹਰਭਜਨ ਸਿੰਘ ਚਾਨਾ ਅਤੇ ਤਨਜਾਨੀਆ ਤੋਂ ਪ੍ਰਧਾਨ ਸਤਵੰਤ ਸਿੰਘ ਪਾਰਲੇ ਆਪਣੇ ਪਰਿਵਾਰ ਅਤੇ ਹੋਰ ਸਾਧ-ਸੰਗਤ ਸਮੇਤ ਆਏ ਹੋਏ ਸਨ।

ਗਿਆਨੀ ਸੰਤੋਖ ਸਿੰਘ ਅਤੇ ਉਨ੍ਹਾਂ ਦਾ ਪੁੱਤਰ ਮਹਿਤਾਬ ਸਿੰਘ ਸਾਨੂੰ ਆਪਣੇ ਘਰ ਲੈ ਆਏ। ਗਿਆਨੀ ਸੰਤੋਖ ਸਿੰਘ ਦੀ ਸਿੰਘਣੀ ਬੀਬੀ ਗਿਆਨਣ ਦੇ ਸੁਭਾਅ ਬਾਰੇ ਮੈਂ ਪਿੱਛੇ ਲਿਖਿਆ ਹੈ। ਇਸ ਪਰਿਵਾਰ ਨੇ ਸੰਨ 1995 ਦਾ ਹੋਲਾ ਅਰਥਾਤ ਮਾਰਚ 1994 ਤੋਂ ਮਾਰਚ 1995 ਤੱਕ ਦੀ ਸ੍ਰੀ ਭੈਣੀ ਸਾਹਿਬ ਦਾ ਸਾਰਾ ਖਰਚਾ ਕਰਨ ਦੀ ਸੇਵਾ ਲਈ ਹੈ। ਗਿਆਨੀ ਸੰਤੋਖ ਸਿੰਘ ਨੂੰ ਲਿਖਣ ਅਤੇ ਬਹੁਮੁੱਲੀਆਂ ਰਚਨਾਵਾਂ ਇਕੱਤਰ ਕਰਨ ਦਾ ਸ਼ੌਕ ਹੈ। ਆਪ ਆਪਣੇ ਹੱਥ ਨਾਲ ਮੋਤੀਆਂ ਵਰਗੇ ਅੱਖਰ ਲਿਖਦੇ ਹਨ, ਫੋਟੋ ਸਟੇਟ ਕਰਵਾ ਕੇ ਆਪ ਨੇ ਅਨੇਕਾਂ ਹੀ ਆਪਣੀਆਂ ਕਿਤਾਬਾਂ ਸ੍ਰੀ ਸਤਿਗੁਰੂ ਅਤੇ ਸਾਧ-ਸੰਗਤ ਨੂੰ ਭੇਟ ਕੀਤੀਆਂ ਹਨ। ਆਪ ਜ਼ਿਆਦਾਤਰ ਚੁੱਪ ਰਹਿੰਦੇ ਹਨ, ਸਾਧ ਸੁਭਾਅ ਦੇ ਮਾਲਕ ਹਨ ਤੇ ਹਰ ਵਕਤ ਮਾਲਾ ਫੇਰੀ ਜਾਂਦੇ ਹਨ। ਆਪ ਦਾ ਇਕੋ-ਇਕ ਪੁੱਤਰ ਹੈ ਮਹਿਤਾਬ ਸਿੰਘ। ਇਹ ਵੀ ਆਪਣੇ ਮਾਤਾ-ਪਿਤਾ ਵਾਂਗ ਸੇਵਾ ਭਾਵ ਰੱਖਣ ਵਾਲਾ ਹੈ।

ਬੀਬੀ ਗਿਆਨਣ ਨੂੰ ਮਈ 1994 ਵਿਚ ਸ੍ਰੀ ਸਤਿਗੁਰੂ ਨੇ ਇਥੋਂ ਦਾ ਸੂਬਾ ਥਾਪ ਦਿੱਤਾ ਹੈ। ਇਨ੍ਹਾਂ ਦੀ ਨੂੰਹ ਬੀਬੀ ਕੰਵਲਜੀਤ ਕੌਰ, ਮੰਡੀ (ਹਿਮਾਚਲ ਪ੍ਰਦੇਸ਼) ਦੇ ਸੰਤ ਸੰਤੋਖ ਸਿੰਘ ਦੀ ਧੀ ਅਤੇ ਸੰਤ ਲਾਭ ਸਿੰਘ ਦੀ ਪੋਤੀ ਹੈ। ਆਪਣੇ ਬਾਕੀ ਘਰਦਿਆਂ ਵਾਂਗ ਇਹ ਵੀ ਬਹੁਤ ਸੇਵਾ ਭਾਵ ਰੱਖਦੀ ਹੈ। ਸ੍ਰੀ ਸਤਿਗੁਰੂ ਦੀ ਕਿਰਪਾ ਨਾਲ ਇਨ੍ਹਾਂ ਦੇ ਘਰ ਦੋ ਕਾਕੇ ਹਨ ਮੰਗਲ ਸਿੰਘ ਤੇ ਮਹਿਲ ਸਿੰਘ। (ਇਹ ਦੋਵੇਂ ਹੁਣ ਵਿਆਹੇ ਗਏ ਹਨ)

22 ਮਾਰਚ ਨੂੰ ਅਸੀਂ ਬੀਬੀ ਗਿਆਨਣ ਨਾਲ ਸੇਠ ਪਿਆਰਾ ਸਿੰਘ ਅਤੇ ਸੇਠਾਣੀ ਪ੍ਰਕਾਸ਼ ਕੌਰ ਦੇ ਘਰ ਹੋ ਰਹੇ ਕੀਰਤਨ 'ਤੇ ਗਏ। ਕਾਵਿ-ਭੂਸ਼ਣ ਕਵੀ ਜਿਊਣ ਸਿੰਘ ਤੇ ਸਾਥੀਆਂ ਤੋਂ ਕਵੀਸ਼ਰੀ ਸੁਣੀ। ਰਾਤ ਨੂੰ ਸੰਤ ਗੁਰਮੁਖ ਸਿੰਘ ਸਚਦੇਵ ਅਤੇ ਉਨ੍ਹਾਂ ਦੀ ਸਿੰਘਣੀ ਸਾਨੂੰ ਆਪਣੇ ਘਰ ਲੈ ਗਏ। ਇਹ ਘਰ ਬਹੁਤ ਸੋਹਣੇ ਥਾਂ 'ਤੇ ਹੈ। ਇਥੇ ਤਿੰਨੋ ਭਰਾ ਅੱਡ ਅੱਡ ਮੰਜ਼ਿਲਾਂ 'ਤੇ ਰਹਿੰਦੇ ਹਨ।

23 ਮਾਰਚ ਨੂੰ ਬੀਬੀ ਕੰਵਲਜੀਤ ਕੌਰ ਅਤੇ ਸੇਠ ਮਹਿਤਾਬ ਸਿੰਘ ਨਾਲ ਅਸੀਂ ਸਫੇਂਗ ਬਾਜ਼ਾਰ ਆਏ ਜਿਥੇ ਉਨ੍ਹਾਂ ਦੀ ਥੋਕ ਦੇ ਕੱਪੜੇ ਦੀ ਦੁਕਾਨ ਹੈ। ਉਥੋਂ ਸ੍ਰੀ ਸੁਰਜੀਤ ਸਿੰਘ ਖੁਰਾਣਾ ਨੂੰ ਉਨ੍ਹਾਂ ਦੇ ਘਰ ਮਿਲੇ।

24 ਮਾਰਚ ਬੈਂਕਾਕ ਵਿਦਿਅਕ ਜਥੇ ਦੀ ਪ੍ਰਧਾਨ ਬੀਬੀ ਸੁਖਰਾਜ ਸੁਪਤਨੀ ਪ੍ਰਧਾਨ ਸੇਠ ਸਰਦਾਰ ਸਿੰਘ ਚਾਵਲਾ ਨੂੰ ਬੀਬੀ ਗਿਆਨਣ ਦੇ ਘਰ ਬੁਲਾਇਆ। ਅਸੀਂ ਬੈਠ ਕੇ ਬੀਬੀ ਦੇ ਵਿਦਿਅਕ ਜਥੇ ਦੀਆਂ ਅਹੁਦੇਦਾਰ ਅਤੇ ਕਾਰਜਕਾਰਨੀ ਕਮੇਟੀ ਦੀਆਂ ਬੀਬੀਆਂ ਦੀ ਲਿਸਟ ਬਣਾਈ ਜੋ ਸ੍ਰੀ ਸਤਿਗੁਰੂ ਦੀ ਪ੍ਰਵਾਨਗੀ ਉਪਰੰਤ ਪੱਕੀ ਮੰਨੀ ਜਾਵੇਗੀ।

ਅਸੀਂ ਬੈਂਕਾਕ ਨੂੰ ਅਲਵਿਦਾ ਆਖਦਿਆਂ ਰਾਤ 8 ਵਜੇ ਦੀ ਇੰਡੀਅਨ ਏਅਰ ਲਾਈਨਜ਼ ਦੀ ਫਲਾਈਟ 'ਤੇ ਦਿੱਲੀ ਆ ਗਏ। ਦਿੱਲੀ ਏਅਰਪੋਰਟ ਤੋਂ ਬੱਸ ਅੱਡੇ ਆਏ, ਰਾਤੋ-ਰਾਤ ਬੱਸ ਰਾਹੀਂ ਸਫਰ ਕਰ ਰੋਪੜ ਸਵੇਰੇ 9 ਵਜੇ ਆਪਣੇ ਘਰ ਪੁੱਜ ਗਏ ਅਤੇ 27 ਮਾਰਚ ਤੋਂ 30 ਮਾਰਚ 1994 ਨੂੰ ਹੋਲੇ ਦੇ ਮੇਲੇ 'ਤੇ ਸ੍ਰੀ ਭੈਣੀ ਸਾਹਿਬ ਜਾਣ ਦੀ ਤਿਆਰੀ 'ਚ ਰੁੱਝ ਗਏ।

## ਅਫਰੀਕਾ ਦੀ ਯਾਤਰਾ
### (20 ਮਈ ਤੋਂ 5 ਜੂਨ 1994)

### ਨੈਰੋਬੀ ਵਿਖੇ ਆਗਮਨ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਕੁਝ ਸਿੰਘਾਂ-ਸੇਵਕਾਂ ਸਮੇਤ 20 ਮਈ 1994 ਸ਼ੁਕਰਵਾਰ ਨੂੰ ਬੰਬਈ ਤੋਂ ਕੀਨੀਆ ਏਅਰ ਵੇਜ਼ ਰਾਹੀਂ ਸਵੇਰੇ 9-30 ਵਜੇ ਨੈਰੋਬੀ ਦੀ ਖ਼ੂਬਸੂਰਤ ਧਰਤੀ ਨੂੰ ਆਪਣੀ ਚਰਨ-ਛੋਹ ਨਾਲ ਪਵਿੱਤਰ ਕੀਤਾ ਅਤੇ ਉੱਥੋਂ ਦੀ ਸਾਧ ਸੰਗਤ ਦੇ ਉਡੀਕਵਾਨ ਹਿਰਦਿਆਂ ਨੂੰ ਠੰਡ ਪਾਈ। ਨੈਰੋਬੀ ਦੀ ਸੰਗਤ ਵਲੋਂ ਸ੍ਰੀ ਸਤਿਗੁਰੂ ਜੀ ਦਾ ਨਿੱਘਾ ਸਵਾਗਤ ਕੀਤਾ ਗਿਆ। ਸੂਬਾ ਸਤਿਨਾਮ ਸਿੰਘ ਸਪੁੱਤਰ ਸਵਰਗੀ ਸੂਬਾ ਦਰਸ਼ਨ ਸਿੰਘ ਜੀ ਦੇ ਘਰ ਸ੍ਰੀ ਸਤਿਗੁਰੂ ਜੀ ਦਾ ਡੇਰਾ ਲਾਇਆ ਗਿਆ। ਏਥੇ ਇਕ ਕਮਰਾ ਬਹੁਤ ਸਜਾ ਕੇ, ਸੱਚੇ ਪਾਤਸ਼ਾਹ ਜੀ ਵਾਸਤੇ ਤਿਆਰ ਰੱਖਿਆ ਹੋਇਆ ਸੀ, ਸੱਚੇ ਪਾਤਸ਼ਾਹ ਜੀ ਦੇ ਜਾਣ ਪਿੱਛੋਂ ਵੀ ਇਹ ਕਮਰਾ ਇਵੇਂ ਹੀ ਰਹਿੰਦਾ ਹੈ ਤੇ ਘਰ ਦੇ ਸਾਰੇ ਜੀਅ, ਪਲੰਘ ਤੇ ਵਿਛਾਏ ਸ੍ਰੀ ਸਤਿਗੁਰੂ ਜੀ ਦੇ ਆਸਣ ਨੂੰ ਨਮਸਕਾਰ ਕਰਕੇ ਭਜਨ-ਬੰਦਗੀ ਇਸੇ ਕਮਰੇ ਵਿਚ ਕਰਦੇ ਹਨ। ਸੂਬਾ ਜੀ ਦੀ ਸੁਪਤਨੀ ਰਾਣੀ ਨੇ ਸੋਧ ਰੱਖ ਕੇ ਸ੍ਰੀ ਸਤਿਗੁਰੂ ਜੀ ਤੇ ਨਾਲ ਆਈ ਸਾਧ ਸੰਗਤ ਦੀ ਸੇਵਾ ਕੀਤੀ।

21 ਮਈ 1994 ਸ਼ਨਿਚਰਵਾਰ ਨੂੰ ਆਸਾ ਦੀ ਵਾਰ ਦਾ ਕੀਰਤਨ ਅਤੇ ਸ਼ਾਮ ਦਾ ਨਾਮ ਸਿਮਰਨ, ਨਾਮਧਾਰੀ ਧਰਮਸ਼ਾਲਾ ਨੈਰੋਬੀ ਵਿਖੇ ਹੋਇਆ। ਸ਼ਾਮ ਨੂੰ ਹਜ਼ੂਰੀ ਰਾਗੀ ਜੱਥੇ, ਸਰਵ ਸੰਤ ਹਰਬੰਸ ਸਿੰਘ ਘੁੱਲਾ, ਸ਼ੇਰ ਸਿੰਘ, ਮੋਹਨ ਸਿੰਘ, ਸੁਖਦੇਵ ਸਿੰਘ ਵਲੋਂ ਕੀਤੇ ਕੀਰਤਨ ਉਪਰੰਤ ਸ੍ਰੀ ਸਤਿਗੁਰੂ ਜੀ ਅਤੇ ਭਾਰਤ ਤੋਂ ਨਾਲ ਆਈ ਸੰਗਤ ਦੇ ਸੁਆਗਤ ਵਜੋਂ ਦੀਵਾਨ ਵਿਚ ਬੋਲਣ ਵਾਲੇ ਸਨ : ਰਾਮਗੜ੍ਹੀਆ ਬੋਰਡ ਦੀ ਮੈਨੇਜਿੰਗ ਕਮੇਟੀ ਦੇ ਪ੍ਰਧਾਨ ਸ੍ਰ: ਅਮਰੀਕ ਸਿੰਘ ਵਿਰਦੀ, ਸਕੱਤਰ ਸ੍ਰ: ਸਤਿੰਦਰਜੀਤ ਸਿੰਘ ਮਠਾੜੂ, ਮੀਤ ਪ੍ਰਧਾਨ ਡਾ. ਜਸਵੰਤ ਸਿੰਘ ਸੋਖੀ, ਖਜ਼ਾਨਚੀ ਸ੍ਰ: ਹਰਜੋਧ ਸਿੰਘ ਗਿੱਲ ਤੇ ਦਲੀਪ ਸਿੰਘ ਝੀਤਾ, ਐਗਜ਼ੈਕਟਿਵ ਮੈਂਬਰ ਸ੍ਰ: ਹਰਭਜਨ ਸਿੰਘ ਸੀਹਰਾ, ਸਰਵ ਸ੍ਰੀ ਸੁੱਚਾ ਸਿੰਘ ਭੋਗਲ, ਸੁਰਿੰਦਰ ਸਿੰਘ ਫੁੱਲ, ਤਰਸੇਮ ਸਿੰਘ ਨਿਉਟੇ, ਸਿਖ ਲਾਇਬ੍ਰੇਰੀ ਦੇ ਸੈਕਟਰੀ ਸ੍ਰ: ਹਰਭਜਨ ਸਿੰਘ ਵਿਰਦੀ ਤੇ ਬਿਲਡਿੰਗ ਕਮੇਟੀ ਦੇ ਚੇਅਰਮੈਨ ਸ੍ਰ: ਗੁਰਬਖਸ਼ ਸਿੰਘ ਰੀਹਲ ਅਤੇ ਮੀਤ

ਸਕੱਤਰ ਸ੍ਰ: ਅਮਰਜੀਤ ਸਿੰਘ ਬਾਹੜਾ। ਸੰਤ ਨਰਿੰਦਰ ਸਿੰਘ ਜੀ ਰੂਪਰਾ ਤੇ ਪ੍ਰਧਾਨ ਸਰਵਣ ਸਿੰਘ ਸੋਖੀ ਨੇ ਸ੍ਰੀ ਸਤਿਗੁਰੂ ਜੀ ਨਾਲ ਆਈ ਸਾਧ ਸੰਗਤ ਦੀ ਜਾਣਕਾਰੀ ਕਰਵਾਈ। ਮਿਸ਼ਰਾ ਬੰਧੂ ਸੰਗੀਤਕਾਰ ਸ੍ਰੀ ਰਾਜਨ-ਸਾਜਨ ਵੀ ਇਸ ਦੌਰੇ ਵਿਚ ਸ਼ਾਮਲ ਸਨ। ਸੰਤ ਸੁਰਿੰਦਰ ਸਿੰਘ ਮਨਚੰਦਾ ਤੋਂ ਇਲਾਵਾ ਸ੍ਰੀ ਸਤਿਗੁਰੂ ਜੀ ਨਾਲ ਭਾਰਤੋਂ ਆਏ ਸਨ—ਜਥੇਦਾਰ ਸੇਵਾ ਸਿੰਘ, ਮਾਸਟਰ ਦਰਸ਼ਨ ਸਿੰਘ, ਸੰਤ ਪ੍ਰੀਤਮ ਸਿੰਘ ਕਵੀ, ਸੰਤ ਗੁਰਮੁਖ ਸਿੰਘ ਗੁਰਾਇਆ (ਵਹਿਮੀ ਜੀ ਦੇ ਸਪੁੱਤਰ) (ਸੂਬਾ) ਸੁਰਿੰਦਰ ਕੌਰ ਖਰਲ ਤੇ ਉਨ੍ਹਾਂ ਦੇ ਪਤੀ ਸੰਤ ਭਗਵੰਤ ਸਿੰਘ ਰੋਪੜ, ਅਤੇ ਬੀਬੀ ਸਿਮਰਜੀਤ ਕੌਰ। ਸੇਵਕਾਂ ਵਿਚੋਂ ਆਏ ਸਨ ਸਰਵ ਸੰਤ—ਹਰਪਾਲ ਸਿੰਘ, ਰਛਪਾਲ ਸਿੰਘ, ਦੀਦਾਰ ਸਿੰਘ, ਗੁਰਮੁਖ ਸਿੰਘ ਡਰਾਈਵਰ ਤੇ ਸਤਨਾਮ ਸਿੰਘ ਲਾਂਗਰੀ। ਦਿੱਲੀ ਤੋਂ ਸੰਗੀਤਕਾਰ ਸੁਰਜੀਤ ਸਿੰਘ (ਸਾਰੰਗੀ) ਤੇ ਸੁਖਦੇਵ ਸਿੰਘ (ਤਬਲਾ) ਮਗਰੋਂ ਪੁੱਜੇ ਸਨ। ਕੁਲ ਮਿਲਾ ਕੇ 30 ਕੁ ਸਰੀਰ ਹੋ ਗਏ ਸਨ।

## ਸੰਤ ਸੁਰਿੰਦਰ ਸਿੰਘ ਰੂਪਰਾ ਵੱਲ

21 ਮਈ ਦੀ ਰਾਤ, ਸ੍ਰੀ ਸਤਿਗੁਰੂ ਜੀ ਦਾ ਡੇਰਾ, ਸੂਬਾ ਸਤਿਨਾਮ ਸਿੰਘ ਦੇ ਵੱਡੇ ਭਰਾ ਸੰਤ ਸੁਰਿੰਦਰ ਸਿੰਘ ਰੂਪਰਾ ਵੱਲ ਰਿਹਾ। ਸੰਤ ਜੀ ਦੀ ਸੁਪਤਨੀ ਬੀਬੀ ਕੁਲਦੀਪ ਕੌਰ ਨੇ ਬੜੀ ਰੀਝ ਨਾਲ ਸ੍ਰੀ ਸਤਿਗੁਰੂ ਜੀ ਦਾ ਕਮਰਾ ਤਿਆਰ ਕੀਤਾ ਹੋਇਆ ਸੀ ਤੇ ਸੋਧ ਰੱਖ ਕੇ ਸਤਿਗੁਰੂ ਜੀ ਲਈ ਅਨੇਕ ਪਦਾਰਥ ਬਣਾਏ ਸਨ। ਸਤਿਗੁਰੂ ਜੀ ਨੇ ਕੁਝ ਸੰਕੇਤ ਦਿੰਦਿਆਂ ਬਚਨ ਕੀਤੇ:—ਡਾ. ਗੁਰਚੈਨ ਸਿੰਘ ਫਲੋਰਾ ਨੇ 17 ਸਾਲ ਦੇ ਡਿਪਲੋਮੇ, ਇਕੋ ਸਾਲ ਵਿਚ ਲੈ ਲਏ। ਉਸ ਨੂੰ ਤਕਰੀਬਨ ਸਾਰੇ ਫੁੱਲ-ਪੱਤਿਆਂ, ਪੌਦਿਆਂ ਬਾਰੇ ਪਤਾ ਹੈ ਕਿ ਉਨ੍ਹਾਂ ਦੇ ਕੀ ਲਾਭ ਹਨ।

—ਤਲੀ ਹੋਈ ਚੀਜ਼ ਦੀ ਖੁਸ਼ਬੂ ਹੀ ਕਾਫੀ ਹੈ, ਛਕਣੀ ਨਹੀਂ ਚਾਹੀਦੀ।

**"ਘਟਿ ਘਟਿ ਬਿਆਪਿ ਰਹਿਆ ਭਗਵੰਤ"**

(ਇਸ਼ਾਰਾ ਮੇਰੇ ਪਤੀ ਸੰਤ ਭਗਵੰਤ ਸਿੰਘ ਰੋਪੜ ਵੱਲ ਸੀ)।

—ਮਾਸਟਰ ਦਰਸ਼ਨ ਸਿੰਘ ਬੜਾ ਸ਼ੁੱਧ ਪਾਠ ਕਰਦੇ ਹਨ, ਅਸੀਂ ਗੁਟਕੇ ਉਨ੍ਹਾਂ ਤੋਂ ਸ਼ੁੱਧ ਕਰਾਉਂਦੇ ਹਾਂ।

## ਚਾਨਾ ਜੀ ਦੇ ਘਰ

22 ਮਈ ਨੂੰ ਨਾਮਧਾਰੀ ਧਰਮਸ਼ਾਲਾ ਵਿਖੇ ਹੋਏ ਆਸਾ ਦੀ ਵਾਰ ਦੇ ਕੀਰਤਨ ਉਪਰੰਤ ਪ੍ਰਧਾਨ ਹਰਭਜਨ ਸਿੰਘ ਚਾਨਾ ਦੇ ਗ੍ਰਿਹਿ ਵਿਖੇ ਸਤਿਗੁਰੂ ਜੀ ਨੇ ਦਰਸ਼ਨ ਦਿੱਤੇ।

## ਡਾ. ਗੁਰਚੈਨ ਸਿੰਘ ਫਲੋਰਾ ਦੇ ਘਰ

ਦੁਪਹਿਰੇ ਸ੍ਰੀ ਸਤਿਗੁਰੂ ਜੀ ਨੇ ਸੇਵਕਾਂ ਸਮੇਤ ਡਾ. ਗੁਰਚੈਨ ਸਿੰਘ ਫਲੋਰਾ ਦੇ ਘਰ ਚਰਨ ਪਾਏ ਤੇ ਬਾਂਹ ਦੀ ਮਾਲਸ਼ ਕਰਾਉਣ ਕੁਝ ਦੇਰ ਰੁਕੇ। ਫਲੋਰਾ ਜੀ ਦੇ ਕਮਰੇ ਵਿਚ ਦੋ ਦੀਵਾਰਾਂ, ਉਨ੍ਹਾਂ ਵੱਲੋਂ ਪ੍ਰਾਪਤ ਕੀਤੀਆਂ ਸ਼ੀਸ਼ੇ 'ਚ ਜੜੀਆਂ ਡਿਗਰੀਆਂ ਅਤੇ ਡਿਪਲੋਮਿਆਂ ਨਾਲ ਭਰੀਆਂ ਹੋਈਆਂ ਹਨ। ਇਨ੍ਹਾਂ ਵੱਲ ਇਸ਼ਾਰਾ ਕਰ ਸ੍ਰੀ ਸਤਿਗੁਰੂ ਜੀ ਨੇ ਮੈਨੂੰ ਬਚਨ ਕੀਤਾ, ਇਨ੍ਹਾਂ ਦੀਆਂ ਤਸਵੀਰਾਂ ਲੈ ਲੈ, ਨਾਲ ਹੀ ਲਿਖਣ ਲਈ ਹੁਕਮ ਹੋਇਆ।

ਫਲੋਰਾ ਜੀ ਨੈਚਰੋਪੈਥੀ ਦੇ ਡਾਕਟਰ ਹਨ। ਨੈਰੋਬੀ ਦੇ ਅਧਿਕਤਰ ਨਾਮਧਾਰੀ ਪਰਿਵਾਰ, ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਉਨ੍ਹਾਂ ਤੋਂ ਹੀ ਦਵਾਈ ਲੈਂਦੇ ਹਨ। ਡਾ. ਫਲੋਰਾ ਨੇ 17 ਸਾਲ ਲਗਾਤਾਰ ਮਿਹਨਤ ਨਾਲ ਅਧਿਐਨ ਕੀਤਾ ਤੇ ਇਕ ਸਾਲ ਵਿਚ 17 ਡਿਗਰੀਆਂ ਤੇ ਇਕ ਡਿਪਲੋਮਾ ਪ੍ਰਾਪਤ ਕੀਤਾ। 6 ਡਿਪਲੋਮੇ ਜਰਮਨੀ ਦੇ ਹਨ ਅਤੇ ਬਾਕੀ ਬ੍ਰਿਟਿਸ਼ ਮੈਡੀਕਲ ਸਾਇੰਸਜ਼ ਦੇ ਹਨ। ਆਪ ਜੀ ਕੋਲ Latest chart of quricular Points ਬਣਿਆ ਹੋਇਆ ਹੈ। ਆਪ ਜੀ ਨੂੰ ਮਨੁੱਖੀ ਸਰੀਰ ਦੇ ਸਾਰੇ ਸਿਸਟਮ ਬਾਰੇ ਬੜੀ ਜਾਣਕਾਰੀ ਹੈ।

ਫਲੋਰਾ ਜੀ ਆਰਕੀਟੈਕਟ ਇੰਜੀਨੀਅਰ ਡੈਕੋਰੇਟਰ ਵੀ ਹਨ। ਇਸ ਖੇਤਰ ਵਿਚ ਆਪ ਜੀ ਨੂੰ ਅਨੇਕਾਂ ਸਨਮਾਨ ਮਿਲੇ ਹੋਏ ਹਨ।

(ਇਹ ਚੜ੍ਹਾਈ ਕਰ ਗਏ ਹਨ)

## ਸੂਬਾ ਸੋਹਣ ਸਿੰਘ

ਫਲੋਰਾ ਜੀ ਦੇ ਗ੍ਰਿਹ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਸੂਬਾ ਸੋਹਣ ਸਿੰਘ ਦੇ ਘਰ ਦਰਸ਼ਨ ਦਿੱਤੇ। ਸੂਬਾ ਜੀ ਦੀ ਸੁਪਤਨੀ ਬੀਬੀ ਹਰਭਜਨ ਕੌਰ ਨੇ ਵੀ ਸੋਧ ਰੱਖ, ਸ੍ਰੀ ਸਤਿਗੁਰੂ ਜੀ ਦੀ ਸੇਵਾ ਲਈ ਪਦਾਰਥ ਤਿਆਰ ਕੀਤੇ। ਅੱਜ ਸ਼ਾਮ ਨਾਮਧਾਰੀ ਧਰਮਸ਼ਾਲਾ ਵਿਖੇ ਨਾਮ ਸਿਮਰਨ ਤੇ ਕੀਰਤਨ ਹੋਇਆ।

## ਸੰਗੀਤ ਸੰਮੇਲਨ

22 ਮਈ ਦੀ ਰਾਤ ਨੂੰ ਨੈਸ਼ਨਲ ਥਿਏਟਰ ਦੇ ਹਾਲ ਵਿਚ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੰਗੀਤ ਸੰਮੇਲਨ ਹੋਇਆ। ਸ੍ਰੀ ਸਤਿਗੁਰੂ ਜੀ ਦਾ ਸੁਆਗਤ ਹਿੰਦੂ ਕੌਂਸਲ ਦੇ ਚੇਅਰਮੈਨ ਸ੍ਰੀ ਰਮੇਸ਼ ਸ਼ਰਮਾ ਨੇ ਕੀਤਾ। ਸ੍ਰੀ ਰਮੇਸ਼ ਸ਼ਰਮਾ ਨੇ ਆਪ ਜੀ ਨੂੰ ਚਰਨ-ਬੰਦਨਾ ਕਰਦਿਆਂ ਆਖਿਆ, "ਭਾਰਤ ਦੀ ਸੰਸਕ੍ਰਿਤੀ ਤੋਂ ਨਿਕਲੀਆਂ ਅਲੱਗ ਅਲੱਗ ਸੰਪ੍ਰਦਾਵਾਂ ਨੂੰ ਮਿਲਾ ਕੇ ਹਿੰਦੂ ਕੌਂਸਲ ਬਣੀ ਹੈ। ਸੰਨ 1972 ਤੋਂ

ਇਹ ਸੰਸਥਾ ਕਾਫੀ ਕੰਮ ਕਰ ਰਹੀ ਹੈ। ਨਾਮਧਾਰੀ ਸੰਗਤ ਨੇ ਬਹੁਤ ਯੋਗਦਾਨ ਤੇ ਸਹਿਯੋਗ ਦਿੱਤਾ ਹੈ।"

ਫਿਰ ਸ੍ਰੀ ਰਾਜਨ ਮਿਸ਼ਰਾ ਨੇ ਆਪਣੇ ਗਾਇਨ ਤੋਂ ਪਹਿਲੋਂ ਆਖਿਆ, "ਅਸੀਂ ਅੱਜ ਜੋ ਕੁਝ ਵੀ ਹਾਂ, ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਹਾਂ", ਸ੍ਰੀ ਰਾਜਨ-ਸਾਜਨ ਦੇ ਪ੍ਰੋਗਰਾਮ ਸਮੇਂ ਸੰਤ ਹਰਪਾਲ ਸਿੰਘ ਜੀ 'ਭੱਲੀ' ਤਬਲੇ 'ਤੇ ਸਨ।

## ਕੁਸੂਮੋ ਵਿਖੇ ਦਰਸ਼ਨ

23 ਮਈ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਉਪਰੰਤ ਸ੍ਰੀ ਸਤਿਗੁਰੂ ਜੀ ਵੱਲੋਂ ਸੇਵਕਾਂ ਸਮੇਤ ਨੈਰੋਬੀ ਤੋਂ ਹਵਾਈ ਜਹਾਜ਼ ਰਾਹੀਂ ਕੁਸੂਮੋ ਵਿਖੇ ਦਰਸ਼ਨ ਦੇਣ ਸਮੇਂ ਸ੍ਰੀ ਸਤਿਗੁਰੂ ਜੀ ਦਾ ਬਹੁਤ ਸ਼ਾਨਦਾਰ ਸੁਆਗਤ ਕੀਤਾ ਗਿਆ। ਹਵਾਈ ਜਹਾਜ਼ ਤੋਂ ਲੈ ਕੇ ਵੀ. ਆਈ. ਪੀ. ਕਮਰੇ ਵਿਚ ਸ੍ਰੀ ਸਤਿਗੁਰੂ ਜੀ ਦੀ ਕੁਰਸੀ ਤਕ ਖ਼ੂਬਸੂਰਤ ਲਾਲ ਰੰਗ ਦਾ ਗਲੀਚਾ ਵਿਛਾਇਆ ਹੋਇਆ ਸੀ। ਏਥੋਂ ਦੇ ਪਤਵੰਤੇ ਸੱਜਣਾਂ—ਸਿੰਘ ਸਭਾ, ਹਿੰਦੂ ਕੌਂਸਲ, ਇਸਮਾਇਲੀ ਬਰਾਦਰੀ ਵਾਲਿਆਂ ਨੇ ਫੁੱਲਾਂ ਦੇ ਹਾਰਾਂ ਨਾਲ ਸਤਿਗੁਰੂ ਜੀ ਦੇ ਚਰਨਾਂ ਤੇ ਨਮਸਕਾਰ ਕੀਤੀ। ਉਪਰੰਤ ਸ੍ਰੀ ਸਤਿਗੁਰੂ ਜੀ ਦਾ ਸੁਆਗਤ ਕੀਤਾ ਗਿਆ। ਰਾਸ਼ਟਰੀ ਗਾਨ ਦਾ ਗਾਇਨ ਹੋਇਆ। ਕਾਰ ਵਿਚ ਬਿਰਾਜਮਾਨ ਹੋ ਸ੍ਰੀ ਸਤਿਗੁਰੂ ਜੀ, ਸੰਤ ਸਤਵਿੰਦਰ ਸਿੰਘ ਦੇ ਘਰ ਪੁੱਜੇ, ਉਥੇ ਵੀ ਬਹੁਤ ਵਧੀਆ ਤਰੀਕੇ ਨਾਲ ਸੁਆਗਤ ਕੀਤਾ ਗਿਆ। ਫੁੱਲਾਂ ਦੀ ਵਰਸ਼ਾ ਕੀਤੀ ਗਈ। ਸ੍ਰੀ ਸਤਿਗੁਰੂ ਜੀ ਦੇ ਕਮਰੇ ਦੀ ਬਹੁਤ ਵਧੀਆ ਸਜਾਵਟ ਕੀਤੀ ਹੋਈ ਸੀ।

## ਕਰੀਚੋ ਵਿਖੇ

23 ਮਈ ਸੋਮਵਾਰ ਦੁਪਹਿਰ ਨੂੰ ਸ੍ਰੀ ਸਤਿਗੁਰੂ ਜੀ ਕਾਰ ਰਾਹੀਂ ਕੁਸੂਮੋ ਤੋਂ ਕਰੀਚੋ (ਨੈਰੋਬੀ ਤੋਂ 400 ਕਿਲੋਮੀਟਰ ਦੀ ਦੂਰੀ 'ਤੇ) ਇਕ ਘੰਟੇ ਵਿਚ ਪਹੁੰਚੇ। ਇੱਥੋਂ ਦੀ ਸੰਗਤ ਵਲੋਂ ਸੁਆਗਤ ਕੀਤਾ ਗਿਆ। ਪਹਿਲਾਂ ਜੋਗਿੰਦਰ ਸਿੰਘ ਭੰਵਰਾ ਦੇ ਘਰ ਚਰਨ ਪਾਏ। ਉਸ ਬੜੇ ਵੈਰਾਗ ਵਿਚ ਆ ਅਰਜ਼ ਕੀਤੀ—ਬਹੁਤ ਹੀ ਕ੍ਰਿਪਾ ਕੀਤੀ ਹੈ ਘਰ ਪਵਿੱਤਰ ਕੀਤਾ ਹੈ। ਸਭ ਨੂੰ ਕਹਿ ਕਹਿ ਕੇ ਚਰਨਾਂ 'ਚ ਨਮਸਕਾਰ ਕਰਵਾਈ। ਉਪਰੰਤ ਸ੍ਰ: ਅਮਰੀਕ ਸਿੰਘ ਤੇ ਫਿਰ ਸ੍ਰ: ਸੁਖਵਿੰਦਰ ਸਿੰਘ ਸ਼ਾਹੀ ਦੇ ਘਰ ਚਰਨ ਪਾਏ।

## ਆਰਤੀ

ਦੁਪਹਿਰ ਸਵਾ ਤਿੰਨ ਵਜੇ ਆਪ ਨੇ ਕਰੀਚੋ ਦੇ ਸ੍ਰ: ਅਮਰਜੀਤ ਸਿੰਘ ਸਹਿਮੀ ਦੇ ਘਰ ਦਰਸ਼ਨ ਦਿੱਤੇ। ਦਰਵਾਜ਼ੇ ਤੇ ਉਸਦੀ ਸੁਪਤਨੀ ਬੀਬੀ ਬਲਬੀਰ ਕੌਰ ਅਤੇ ਉਸ ਦੀਆਂ ਪੁੱਤਰੀਆਂ, ਪੁੱਤਰ ਅਤੇ ਗੁਆਂਢੀ ਸੁਆਗਤ ਲਈ ਖੜੋਤੇ ਸਨ। ਕਰੀਚੋ ਵਾਲੇ ਮਸ਼ਹੂਰ ਬਾਬਾ ਪੂਰਨ ਸਿੰਘ ਜੀ ਦੀ ਨੂੰਹ ਵੀ ਉੱਥੇ ਸੀ। ਸ੍ਰੀ ਸਤਿਗੁਰੂ ਜੀ ਦੇ ਆਉਣ ਤੋਂ ਪਹਿਲੋਂ ਦਰਵਾਜ਼ੇ ਦੇ ਦੋਹੀਂ ਪਾਸੀਂ ਸਰੋਂ ਦਾ ਤੇਲ ਪਾਇਆ ਗਿਆ, ਫਿਰ ਆਰਤੀ ਕੀਤੀ ਗਈ ਤੇ ਫਿਰ ਫੁੱਲਾਂ ਦੇ ਹਾਰਾਂ ਨਾਲ ਮੱਥਾ ਟੇਕਿਆ ਗਿਆ। ਫੁੱਲਾਂ ਦੀ ਬਾਰਿਸ਼ ਵੀ ਕੀਤੀ ਗਈ।

ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਈ ਸੰਗਤ ਨੂੰ ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ:—

**"ਜਿਉ ਤੂ ਚਲਾਇਹਿ ਤਿਵ ਚਲਹ ਸੁਆਮੀ**
**ਹੋਰੁ ਕਿਆ ਜਾਣਾ ਗੁਣ ਤੇਰੇ ॥"**

—"ਹਰ ਹੋਣ ਵਾਲੀ ਗੱਲ, ਨਾ ਹੋਣ ਵਾਲੀ, ਹਰ ਨਾ ਹੋਣ ਵਾਲੀ, ਹੋਣ ਵਾਲੀ ਹੋ ਜਾਂਦੀ ਹੈ।"

## ਕਮਲ ਦੇ ਫੁੱਲ 'ਤੇ ਬਿਰਾਜਮਾਨ

ਕਰੀਚੋ ਤੋਂ ਸ਼ਾਮ ਨੂੰ ਸ੍ਰੀ ਸਤਿਗੁਰੂ ਜੀ ਕੁਸੂਮੋ ਆਏ। ਸ਼ਾਮ ਦਾ ਨਾਮ-ਸਿਮਰਨ ਤੇ ਕੀਰਤਨ, ਸੰਤ ਸਤਵਿੰਦਰ ਸਿੰਘ ਕੱਕੂ ਦੀ ਫਰਨੀਚਰ ਫੈਕਟਰੀ ਵਿਖੇ ਸੀ। ਫੈਕਟਰੀ ਦੇ ਬਾਹਰ ਇੱਥੋਂ ਦੇ ਸਥਾਨਕ ਕਬੀਲੇ ਦੇ ਲੋਕਾਂ ਨੇ ਆਪਣੇ ਰਵਾਇਤੀ ਪਹਿਰਾਵੇ ਵਿਚ ਢੋਲਕ ਵਾਜੇ ਨਾਲ ਲੋਕ ਨ੍ਰਿਤ ਪੇਸ਼ ਕੀਤਾ। 5 ਕੁ ਮਿੰਟ ਸੱਚੇ ਪਾਤਸ਼ਾਹ ਜੀ ਨੇ ਉਨ੍ਹਾਂ ਨੂੰ ਦਰਸ਼ਨ ਦਿੱਤੇ। ਜਦ ਸੱਚੇ ਪਾਤਸ਼ਾਹ ਜੀ ਨਾਲ ਸਾਧ-ਸੰਗਤ ਨੇ ਅੰਦਰ ਹਾਲ ਵਿਚ ਪ੍ਰਵੇਸ਼ ਕੀਤਾ, ਤਾਂ ਸੰਗਤ ਦੀਆਂ ਅੱਖਾਂ ਅੱਡੀਆਂ ਹੀ ਰਹਿ ਗਈਆਂ। ਇਉਂ ਲੱਗਿਆ ਜਿਵੇਂ ਕਿਸੇ ਦੇਵਤਿਆਂ ਦੀ ਧਰਤੀ ਉੱਤੇ ਆ ਗਏ ਹੋਈਏ। ਸਾਹਮਣੇ ਸਫੈਦ, ਰੇਸ਼ਮੀ ਕੱਪੜੇ 'ਚ ਚਾਰੇ ਪਾਸੇ ਤੋਂ ਲਪੇਟੇ ਹੋਏ ਸਿਲਕ ਦੇ ਕੱਪੜੇ ਨਾਲ ਗੋਲ ਥੜੇ ਉਪਰ ਸ੍ਰੀ ਸਤਿਗੁਰੂ ਜੀ ਦਾ ਆਸਣ ਵਿਛਿਆ ਹੋਇਆ ਸੀ। ਆਸਣ ਦੇ ਆਲੇ ਦੁਆਲੇ ਸਫੇਦ ਰੇਸ਼ਮੀ ਕੱਪੜੇ ਦੀਆਂ ਕਮਲ ਦੇ ਫੁੱਲ ਦੀਆਂ ਪੱਤੀਆਂ ਬਣਾਈਆਂ ਹੋਈਆਂ ਸਨ। ਇਨ੍ਹਾਂ ਪੱਤੀਆਂ ਦੇ ਹੇਠ ਲਮਕਦੇ ਹਰੇ ਰੰਗ ਦੇ ਕੱਪੜੇ ਦੇ ਖੂਬਸੂਰਤ ਰੇਸ਼ਮੀ ਪੱਤੇ ਬਣਾਏ ਹੋਏ ਸਨ।

ਆਸਣ ਦੇ ਪਿੱਛੇ ਸਫੈਦ ਰੇਸ਼ਮੀ ਕੱਪੜੇ ਦੀ ਛੋਟੀ ਜਿਹੀ ਦੀਵਾਰ ਬਣਾਈ ਹੋਈ ਸੀ। ਆਸਣ ਦੇ ਅਗਲੇ ਪਾਸੇ ਦੋਹੀਂ ਪਾਸੀਂ ਦੋ ਸੁਨਹਿਰੀ ਥੰਮ ਸਨ, ਉਪਰ

ਸੁਨਹਿਰੀ ਰੰਗ ਦੇ ਮੋਰ ਬਣੇ ਸਨ। ਇਹ ਮੋਰ ਇਕ ਦੀਵੇ ਵਿਚ ਬੈਠੇ ਸਨ ਤੇ ਇਸ ਦੀਵੇ ਵਿਚ ਵੱਡੇ ਚਿੱਟੇ ਗੁਲਦਸਤੇ ਸਨ, ਇਨ੍ਹਾਂ ਵਿਚ ਹਰੇ ਰੰਗ ਦੀਆਂ ਬਹੁਤ ਸੁੰਦਰ ਪੱਤੀਆਂ ਸਨ, ਇਨ੍ਹਾਂ ਪੱਤੀਆਂ ਵਿਚ ਲਾਲ, ਗੁਲਾਬੀ ਤੇ ਸ਼ੋਖ ਚਟਕਦੇ ਰੰਗਾਂ ਦੇ ਫੁੱਲ ਸਨ। ਸਾਰੀ ਸਜਾਵਟ ਵਿਚ ਅਤਿਅੰਤ ਰੀਝ ਝਲਕ ਰਹੀ ਸੀ।

ਕਮਲ ਦੇ ਫੁੱਲ ਵਿਚਕਾਰ ਆਪਣੇ ਆਸਣ 'ਤੇ ਸੁਸ਼ੋਭਿਤ, ਸ੍ਰੀ ਸਤਿਗੁਰੂ ਜੀ ਬਹੁਤ ਸੋਹਣੇ ਲੱਗ ਰਹੇ ਸਨ। ਉਪਰ ਸਫੈਦ ਰੰਗ ਦਾ ਛਤਰ ਝੂਲ ਰਿਹਾ ਸੀ।

ਸੱਚੇ ਪਾਤਸ਼ਾਹ ਜੀ ਦੇ ਸਾਹਮਣੇ ਖੱਬੇ ਪਾਸੇ ਵੱਲ, ਰਾਗੀਆਂ ਦੇ ਕੀਰਤਨ ਕਰਨ ਵਾਸਤੇ ਥੜ੍ਹਾ ਬਣਾਇਆ ਹੋਇਆ ਸੀ, ਉਸ ਦੀ ਸਜਾਵਟ ਵੀ ਵੇਖਣ ਵਾਲੀ ਸੀ। ਸਫੈਦ ਕੱਪੜੇ 'ਚ ਲਿਪਟੇ ਚਾਰੇ ਥੰਮਾਂ ਉਪਰ ਚਟਕਦੇ ਪੀਲੇ ਰੰਗ ਦੇ ਕੱਪੜੇ ਨਾਲ ਸਜਾਵਟ ਕੀਤੀ ਹੋਈ ਸੀ, ਚਿੱਟੇ ਰੰਗ ਦੇ ਕੱਪੜੇ ਦੀ ਛੱਤ ਨੂੰ ਇਸੇ ਪੀਲੇ ਰੰਗ ਦੇ ਕੱਪੜੇ ਨਾਲ ਸਜਾਇਆ ਹੋਇਆ ਸੀ। ਏਥੇ ਸ਼ਾਮ ਦਾ ਨਿਤਨੇਮ ਤੇ ਕੀਰਤਨ ਹੋਇਆ।

## ਸੰਗੀਤ ਦਾ ਰਸ

24 ਮਈ ਦੀ ਆਸਾ ਦੀ ਵਾਰ ਦੇ ਕੀਰਤਨ ਦਾ ਆਨੰਦ ਮਾਨਣ ਲਈ ਕਾਫੀ ਸੰਗਤ ਜੁੜੀ ਬੈਠੀ ਸੀ। ਅਨੇਕ ਫੋਟੋਗ੍ਰਾਫਰ ਅਤੇ ਵੀ. ਡੀ. ਓ. ਵਾਲੇ ਆਪੋ ਆਪਣੇ ਕੰਮ ਵਿਚ ਲੱਗੇ ਹੋਏ ਸਨ। ਗਰੀਬ ਨਿਵਾਜ਼ ਜੀ ਆਪ ਵੀ ਕੁਝ ਸ਼ਬਦ ਗਾਇਨ ਕਰਦੇ ਸਨ, ਜਿਹੜੇ ਕੰਨਾਂ ਵਿਚ ਮਧੁਰ ਰਸ ਦੀਆਂ ਬੂੰਦਾਂ ਟਪਕਾਉਂਦੇ ਹਨ। ਸ੍ਰੀ ਸਤਿਗੁਰੂ ਜੀ ਸ਼ਬਦ-ਸ਼ੁੱਧੀ ਦਾ ਬੜਾ ਧਿਆਨ ਰਖਦੇ ਹਨ, ਜੇ ਕਿਧਰੇ ਮਾੜੀ ਜਿਹੀ ਵੀ ਭੁੱਲ ਕਿਸੇ ਰਾਗੀ ਕੋਲੋਂ ਹੋ ਜਾਵੇ, ਦੂਰੋਂ ਹੀ ਇਸ਼ਾਰੇ ਨਾਲ ਸਮਝਾ ਦਿੰਦੇ ਹਨ।

ਵਾਰ ਉਪਰੰਤ ਸ੍ਰੀ ਰਾਜਨ-ਸਾਜਨ ਮਿਸ਼ਰਾ ਨੂੰ ਸ਼ਾਸਤਰੀ ਸੰਗੀਤ ਪੇਸ਼ ਕਰਨ ਲਈ ਵਕਤ ਦਿੱਤਾ ਗਿਆ। ਇਸ ਮਗਰੋਂ ਕਵੀ ਪ੍ਰੀਤਮ ਸਿੰਘ ਜੀ, ਨੇ ਸੰਗਤ ਨੂੰ ਸੰਬੋਧਿਤ ਕੀਤਾ। ਅਰਦਾਸ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਇਸੇ ਫੈਕਟਰੀ ਵਿਚ ਨਵੇਂ ਬਣਾਏ ਗਏ ਖੂਹ ਕੋਲ ਆ ਦਰਸ਼ਨ ਦਿੱਤੇ। ਕੁਸੂਮੋ ਵਿਖੇ ਕੋਈ ਖੂਹ ਨਹੀਂ ਸੀ। ਕਿਬੋਸ ਦੇ ਜਿਮੀਂਦਾਰ ਸ੍ਰ: ਜਸਵੰਤ ਸਿੰਘ ਪੰਡਾਲ ਦੇ ਘਰੋਂ ਖੂਹ ਦਾ ਪਾਣੀ ਕੁਸੂਮੋ ਲਿਆਉਣਾ ਪੈਂਦਾ ਸੀ।

## ਫੈਕਟਰੀਆਂ 'ਚ ਚਰਨ

ਪਹਿਲੋਂ ਸਵੇਰੇ ਪਨੇਸਰ ਇਲੈਕਟ੍ਰਿਕਲ ਵਰਕਸ, ਜਿਸ ਨੂੰ ਬੀਬੀ ਮਨਮਿੰਦਰ ਕੌਰ ਚਲਾਉਂਦੀ ਹੈ, ਵਿਖੇ ਚਰਨ ਪਾਏ। ਫਿਰ ਮਨਜੀਤ ਬਿਲਡਿੰਗ ਕੰਸਟ੍ਰੈਕਟਸ,

ਸ੍ਰ: ਮਨਜੀਤ ਸਿੰਘ ਭੰਵਰਾ ਦੇ ਬਲਕੂ ਇੰਜੀਨੀਅਰਿੰਗ ਵਰਕਸ ਵਿਖੇ ਚਰਨ ਪਾਏ। ਈਗਲ ਇੰਜਨੀਅਰਿੰਗ ਵਰਕਸ, (ਦੋ ਭਰਾਵਾਂ ਸ੍ਰੀ ਅਵਤਾਰ ਸਿੰਘ ਤੇ ਸ੍ਰੀ ਸਤਪਾਲ ਸਿੰਘ ਦੀ ਫੈਕਟਰੀ ਵਿਖੇ ਚਰਨ ਪਾਏ। ਸ੍ਰ: ਅਵਤਾਰ ਸਿੰਘ ਅਤੇ ਕਰੀਚੋ ਦਾ ਸ੍ਰ: ਜਸਵਿੰਦਰ ਸਿੰਘ ਸਹਿਮੀ, ਦੋਵੇਂ ਸੰਤ ਸਤਵਿੰਦਰ ਸਿੰਘ ਕੁੱਕੂ ਦੇ ਦੋਸਤ ਹਨ, ਇਨ੍ਹਾਂ ਭਜਨ ਪੁੱਛਿਆ ਹੋਇਆ ਸੀ, ਸ੍ਰੀ ਸਤਿਗੁਰੂ ਜੀ ਨੇ ਆਪਣੇ ਇਸ ਦੌਰੇ ਸਮੇਂ ਇਨ੍ਹਾਂ ਦੀਆਂ ਪੱਗਾਂ ਸਿੱਧੀਆਂ ਕਰਵਾ ਦਿੱਤੀਆਂ।

## ਕਿਬੋਸ ਵਿਖੇ

ਕੁਸੂਮੋ ਤੋਂ ਥੋੜ੍ਹੀ ਦੂਰ ਇਕ ਕਸਬਾ ਹੈ, ਜਿਸਨੂੰ ਕਿਬੋਸ ਆਖਦੇ ਹਨ। ਸਾਹਮਣੇ ਪਹਾੜ ਹਨ, ਚਾਰੇ ਪਾਸੇ ਸੁੰਦਰ ਹਰਿਆਲੀ ਨਜ਼ਰ ਆਉਂਦੀ ਹੈ। ਦੂਰ ਦੂਰ ਖੇਤਾਂ ਵਿਚ ਭਾਰਤੀ ਜਿਮੀਦਾਰਾਂ ਦੇ ਫਾਰਮ ਹਾਊਸ ਹਨ। ਸਾਰੇ ਗੰਨੇ ਦੀ ਖੇਤੀ ਕਰਦੇ ਹਨ। ਚਾਰ ਗੰਨੇ ਦੀਆਂ ਮਿਲਾਂ ਹਨ। ਇਕ ਮਿਵਾਨੀ ਫੈਕਟਰੀ ਹੈ ਜਿੱਥੇ ਗੁੜ ਬਣਦਾ ਹੈ। ਕਿਬੋਸ ਦੇ ਜਿਮੀਂਦਾਰ ਪਿੱਛੋਂ ਲੁਧਿਆਣੇ, ਰੋਪੜ, ਜਲੰਧਰ, ਹੁਸ਼ਿਆਰਪੁਰ, ਦਉਧਰ (ਧੂਰਕੋਟ), ਅੰਮ੍ਰਿਤਸਰ ਆਦਿ ਇਲਾਕਿਆਂ ਵਿਚਲੇ ਪਿੰਡਾਂ ਦੇ ਹਨ। ਇਨ੍ਹਾਂ ਕੋਲ 400 ਤੋਂ 1500 ਏਕੜ ਤਕ ਜ਼ਮੀਨ ਹੈ। ਕਈ ਕਈ ਟ੍ਰੈਕਟਰ ਹਨ। ਆਪਣੀਆਂ ਗੱਡੀਆਂ ਲਈ ਇਨ੍ਹਾਂ ਦੇ ਘਰੋ ਘਰੀਂ ਪੈਟਰੋਲ ਪੰਪ ਵੀ ਹਨ। ਇੱਥੋਂ ਦੀ ਮਿੱਟੀ ਲਾਲ ਰੰਗ ਦੀ ਹੈ। ਉਪਰੋਂ ਸਖਤ ਪਰ ਹੇਠੋਂ ਪੋਲੀ, ਉਪਜਾਊ ਮਿੱਟੀ ਹੈ। ਇੱਥੇ ਸਫੈਦ ਰੰਗ ਦੀ ਮੱਕੀ ਵੀ ਪੈਦਾ ਹੁੰਦੀ ਹੈ।

ਪੰਡਿਤ ਹਰਭਜਨ ਸਿੰਘ ਖੰਡੂਵਾਲੀਏ ਇੱਥੇ ਆਪਣੇ ਦੌਰੇ ਸਮੇਂ ਕੁਝ ਚਿਰ ਰਹੇ, ਉਦੋਂ ਇਨ੍ਹਾਂ ਸਾਰੇ ਪਰਿਵਾਰਾਂ ਨੇ ਭਜਨ ਪੁੱਛ ਲਿਆ ਸੀ, ਹੁਣ ਸਾਰੇ ਸ੍ਰੀ ਸਤਿਗੁਰੂ ਜੀ ਦੇ ਚਰਨ ਆਪਣੇ ਘਰਾਂ ਵਿਚ ਪਵਾਉਣ ਦੇ ਇਛੁੱਕ ਸਨ।

ਪਹਾੜਾਂ ਦੇ ਪੈਰਾਂ 'ਚ ਵਸੇ ਕਿਬੋਸ, ਵਿਖੇ ਮੌਂਕੀ ਸਟੋਨ ਪ੍ਰਸਿੱਧ ਹੈ, ਇੱਥੇ ਇਕ ਪੱਥਰ ਹੈ ਜਿਸ ਵਿਚੋਂ ਪਾਣੀ ਨਿਕਲਦਾ ਰਹਿੰਦਾ ਹੈ। ਕੁਦਰਤ ਇੱਥੇ ਬਹੁਤ ਅਮੀਰ ਹੈ।

ਸ੍ਰੀ ਸਤਿਗੁਰੂ ਜੀ ਨੇ ਇਨ੍ਹਾਂ ਜਿਮੀਦਾਰਾਂ ਦੇ ਘਰੀਂ ਚਰਨ ਪਾਏ—ਸਰਵ ਸ੍ਰੀ ਚੰਨਣ ਸਿੰਘ ਚੱਠਾ, ਸਵਰਨ ਸਿੰਘ ਬਰਾੜ, ਜਸਵੰਤ ਸਿੰਘ ਪੰਡਾਲ, ਹਰਜੀਤ ਸਿੰਘ ਬਰਾੜ, ਜਗੀਰ ਸਿੰਘ, ਸੁਰਜੀਤ ਸਿੰਘ ਸਿੱਧੂ। ਇਨ੍ਹਾਂ ਸਭਨਾਂ ਨੇ ਸ੍ਰੀ ਸਤਿਗੁਰੂ ਜੀ ਦਾ ਬੜਾ ਨਿੱਘਾ ਸਵਾਗਤ ਕੀਤਾ। ਸ੍ਰੀ ਸਤਿਗੁਰੂ ਜੀ ਸਾਰੇ ਪਰਿਵਾਰਾਂ ਨੂੰ ਹੁਕਮ ਕੀਤਾ ਕਿ ਉਹ 10 ਵਜੇ, ਡੇਰੇ (ਸੰਤ ਸਤਵਿੰਦਰ ਸਿੰਘ ਦੇ ਘਰ) ਪਹੁੰਚ ਜਾਣ।

ਸ੍ਰ: ਜਸਵੰਤ ਸਿੰਘ ਪੰਡਾਲ ਦਾ ਪੁਤਰ ਗੁਰਬੀਰ ਸਿੰਘ ਜੋ ਡੀ. ਏ. ਵੀ. ਕਾਲਜ ਚੰਡੀਗੜ੍ਹ ਤੋਂ ਪੜ੍ਹ ਕੇ ਗਿਆ ਹੈ, ਬੜੀ ਵਧੀਆ ਹਾਕੀ ਖੇਡਦਾ ਹੈ, ਇਸ ਨੇ ਅਨੇਕਾਂ ਇਨਾਮ ਜਿੱਤੇ ਹਨ।

**ਘਰਾਂ 'ਚ ਚਰਨ**

ਜਿਨ੍ਹਾਂ ਦੀਆਂ ਫੈਕਟਰੀਆਂ ਵਿਚ ਚਰਨ ਪਾਏ ਸਨ, ਉਨ੍ਹਾਂ ਦੇ ਘਰੀਂ ਵੀ ਚਰਨ ਪਾਏ। ਸਰਵ ਸ੍ਰੀ ਚਰਨਜੀਤ ਸਿੰਘ ਭੰਵਰਾ, ਅਵਤਾਰ ਸਿੰਘ ਤੇ ਸਤਪਾਲ ਸਿੰਘ, ਚੰਨਣ ਸਿੰਘ ਚੱਠਾ ਦੀ ਵਿਧਵਾ ਧੀ, ਅਸ਼ਵਿੰਦਰ ਸਿੰਘ, ਹਿੰਦੂ ਕੌਂਸਲ ਦੇ ਚੇਅਰਮੈਨ ਜੀ. ਪੀ. ਮੰਦਾਵੀਆ, ਅਵਤਾਰ ਸਿੰਘ ਰੂਪਰਾ, ਅਵਤਾਰ ਸਿੰਘ ਰੀਹਲ ਦੇ ਘਰੀਂ ਵੀ ਚਰਨ ਪਾਏ। ਸਭ ਨੂੰ 10 ਵਜੇ ਡੇਰੇ ਪਹੁੰਚਣ ਦਾ ਹੁਕਮ ਕੀਤਾ। ਗਲਤ ਖਾਣ-ਪੀਣ ਤੋਂ ਰੋਕਦਿਆਂ ਬਚਨ ਕੀਤਾ,

"ਜੇ ਕੋਈ ਡਿੱਗ ਜਾਂਦਾ ਹੈ, ਕੱਪੜੇ ਝਾੜ ਕੇ ਉੱਠ ਜਾਂਦਾ ਹੈ, ਖਾਣ-ਪੀਣ ਵਾਲਿਆਂ ਦੀ ਸੰਗਤ ਛੱਡੋ। ਸ੍ਰ: ਹਰਭਜਨ ਸਿੰਘ ਯੋਗੀ ਨੇ ਵਿਦੇਸ਼ ਵਿਚ ਇਕ ਲੱਖ ਸੇਵਕ ਬਣਾਏ ਹਨ, ਕੋਈ ਖਾਂਦਾ ਪੀਂਦਾ ਨਹੀਂ, ਬੱਚੇ ਉਨ੍ਹਾਂ ਨਾਲ ਬੋਲਦੇ ਨਹੀਂ, ਜਿਹੜੇ ਖਾਂਦੇ ਪੀਂਦੇ ਨੇ। ਜਿੱਥੋਂ ਇਹ ਬੀਮਾਰੀ ਆਈ ਹੈ, ਉਹ ਗੋਰੇ ਛੱਡੀ ਬੈਠੇ ਹਨ, ਉਨ੍ਹਾਂ ਦਾਹੜੇ ਖੋਲ੍ਹ ਲਏ ਨੇ, ਚਿੱਟੇ ਵਸਤਰ ਪਾਉਂਦੇ ਨੇ।"

ਮਸਾਈ ਮਾਰਾ ਨੈਸ਼ਨਲ ਪਾਰਕ 'ਚ ਪੈਰਾਡਾਈਜ ਲਾਜ਼ ਦੇ ਨੇੜੇ ਹੀ ਬਣੀ ਰਨਵੇ ਤੇ ਆ ਸ੍ਰੀ ਸਤਿਗੁਰੂ ਜੀ 10 ਸੀਟਾਂ ਵਾਲੇ ਹਵਾਈ ਜਹਾਜ਼ 'ਚ ਬਿਰਾਜਮਾਨ ਹੋਏ। ਚਾਲਕ ਮਿਸਟਰ ਐਡਰ ਵਿੰਟਰ ਨੇ ਚਰਨਾਂ 'ਚ ਬੈਠ ਕੇ ਜਹਾਜ਼ ਦੇ ਵਿਚ ਹੀ ਤਸਵੀਰ ਖਿਚਵਾਈ। ਇਹ ਗੋਰਾ ਇੰਗਲੈਂਡ ਤੋਂ ਆਇਆ ਹੋਇਆ ਹੈ। 12.02 ਸ਼ਾਮੀਂ ਚੱਲ ਕੇ 12.42 ਐਨ. ਬੀ. ਆਈ. ਏਅਰਪੋਰਟ ਤੇ ਪੁੱਜੇ। 350 ਕਿਲੋਮੀਟਰ ਦੀ ਸਪੀਡ ਤੇ 11000 ਫੁੱਟ ਦੀ ਉਚਾਈ ਤੇ 150 ਮੀਲ ਦਾ ਸਫਰ ਬਹੁਤ ਵਧੀਆ ਬਤੀਤ ਕੀਤਾ। ਏਅਰਪੋਰਟ 'ਤੇ ਪ੍ਰਧਾਨ ਸਰਵਣ ਸਿੰਘ ਸੋਖੀ, ਛਿੰਦਾ ਅਤੇ ਅਮਰਜੀਤ ਸਿੰਘ ਨੇ ਆ ਸਵਾਗਤ ਕੀਤਾ। ਇਹ ਸਿੰਘ ਜੋ ਸਤਵਿੰਦਰ ਸਿੰਘ ਸਿਆਨ (ਛਿੰਦਾ) ਹੈ ਹਮੇਸ਼ਾ ਸ੍ਰੀ ਸਤਿਗੁਰੂ ਜੀ ਨੂੰ ਜਹਾਜ਼ ਦੇ ਪਾਸ ਜਾ ਵੀ. ਆਈ. ਪੀ. ਰਸਤੇ ਰਾਹੀਂ ਲਿਆਉਂਦਾ ਹੈ। ਏਅਰ ਪੋਰਟ ਤੋਂ ਸ੍ਰੀ ਸਤਿਗੁਰੂ ਜੀ ਪ੍ਰਧਾਨ ਸਰਵਣ ਸਿੰਘ ਸੋਖੀ ਜੀ ਦੀ ਮਰਸਡੀਜ 'ਚ ਬੈਠ ਡੇਰੇ ਪੁੱਜੇ। ਡਰਾਈਵ ਵੀ ਪ੍ਰਧਾਨ ਜੀ ਆਪ ਕਰ ਰਹੇ ਸਨ। ਡੇਰੇ ਆ ਇਸ਼ਨਾਨ ਕੀਤਾ, ਪ੍ਰਸ਼ਾਦਾ ਛਕਿਆ, ਕੁਝ ਚਿਰ ਆਰਾਮ ਕਰ ਫਿਰ ਇਸ਼ਨਾਨ ਕਰ 6 ਤੋਂ 7 ਵਜੇ ਨਿਤਨੇਮ ਵਿਚ ਦਰਸ਼ਨ ਦਿੱਤੇ। ਉਪਰੰਤ ਕੀਰਤਨ ਤੇ ਜਥੇਦਾਰ ਸੇਵਾ ਸਿੰਘ ਜੀ ਦਾ ਦੀਵਾਨ ਸਜਿਆ।

## ਕੁਸੁਮੋ-ਕੀਨੀਆ

24 ਜੂਨ ਨੂੰ ਸਵੇਰੇ ਆਸਾ ਦੀ ਵਾਰ ਤੋਂ ਬਾਅਦ ਸਰਵ ਸ੍ਰੀ ਅਵਤਾਰ ਸਿੰਘ, ਸਤਪਾਲ ਸਿੰਘ ਸਹਿਮੀ, ਅਸ਼ਵਿੰਦਰ ਸਿੰਘ, ਅਵਤਾਰ ਸਿੰਘ ਰੂਪਰਾ, ਸ੍ਰ: ਅਵਤਾਰ ਸਿੰਘ ਗੇਹਲ ਤੇ ਹੋਰ ਕਈ ਕੁਬੇਸ ਜਿਮੀਂਦਾਰਾਂ ਦੇ ਘਰੀਂ ਚਰਨ ਪਾਏ। ਸਾਰੇ ਪਰਿਵਾਰਾਂ ਨੇ ਬੜੀ ਸ਼ਰਧਾ ਨਾਲ ਸੱਚੇ ਪਾਤਸ਼ਾਹ ਜੀ ਦਾ ਸੁਆਗਤ ਕੀਤਾ ਤੇ ਮੱਥਾ ਟੇਕਿਆ। ਸਾਰੇ ਪਰਿਵਾਰਾਂ ਦੇ ਜੀਆਂ ਨੂੰ ਗਰੀਬ ਨਿਵਾਜ਼ ਜੀ ਨੇ 10 ਵਜੇ ਆਪ ਦੇ ਡੇਰੇ (ਸੰਤ ਸਤਵਿੰਦਰ ਸਿੰਘ ਕੱਕੂ ਦੇ ਘਰ) ਪਹੁੰਚਣ ਦਾ ਹੁਕਮ ਕੀਤਾ।

## ਪਰਿਵਾਰਾਂ ਨੂੰ ਉਪਦੇਸ਼

10 ਵਜੇ, ਸਾਰੇ ਪਰਿਵਾਰ ਹੁਕਮ ਮੰਨ ਡੇਰੇ ਪਹੁੰਚ ਗਏ। ਹਿੰਦੂ ਕੌਂਸਲ ਦੇ ਚੇਅਰਮੈਨ ਦਾਮ ਜੀ. ਪੀ. ਮਨਦਾਵੀਆ (Damji P. Mandavia) ਤੇ ਉਨ੍ਹਾਂ ਦੀ ਸੁਪਤਨੀ ਸੰਤਾ ਬਾਈ ਉਨ੍ਹਾਂ ਦੇ ਪੁੱਤਰ ਹਿਤੇਸ਼ ਤੇ ਨੂੰਹ ਪ੍ਰਿਯਾ ਅਤੇ ਉਨ੍ਹਾਂ ਦੇ ਬੱਚਿਆਂ ਬੇਟੇ ਸਾਗਰ ਤੇ ਬੇਟੀ ਸੋਨਮ ਨੂੰ ਸੱਚੇ ਪਾਤਸ਼ਾਹ ਜੀ ਦੇ ਹੁਕਮ ਅਨੁਸਾਰ ਸੂਬਾ ਸੋਹਣ ਸਿੰਘ ਨੇ ਭਜਨ ਦਿੱਤਾ।

ਸੰਤ ਹਰਪਾਲ ਸਿੰਘ ਸੇਵਕ, ਸੰਤ ਪ੍ਰੀਤਮ ਸਿੰਘ ਕਵੀ, ਸੂਬਾ ਸਤਨਾਮ ਸਿੰਘ ਅਤੇ ਡਾ. ਗੁਰਚੈਨ ਸਿੰਘ ਫਲੋਰਾ ਨੇ ਉੱਥੇ ਹਾਜ਼ਰ ਸਰੀਰਾਂ ਨੂੰ ਸੰਬੋਧਨ ਕਰ, ਸ਼ਰਾਬ ਮਾਸ ਛੱਡਣ ਲਈ ਪ੍ਰੇਰਿਆ ਅਤੇ ਸਤਿਗੁਰੂ ਦੀ ਲੋੜ ਦੱਸ ਕੇ ਭਜਨ ਪੁੱਛ ਕੇ, ਨਾਮ-ਸਿਮਰਨ ਕਰਨ ਦੇ ਮਹਾਤਮ 'ਤੇ ਚਾਨਣ ਪਾਇਆ। ਡਾ. ਗੁਰਚੈਨ ਸਿੰਘ ਫਲੋਰਾ ਨੇ ਆਖਿਆ ਕਿ "ਸਤਿਗੁਰੂ ਆਪ ਹੀ ਆਪਣੇ ਸਿੱਖ ਨੂੰ ਲੱਭ ਲੈਣ ਦੀ ਕ੍ਰਿਪਾਲਤਾ ਕਰਦਾ ਹੈ।"

ਸ੍ਰੀ ਸਤਿਗੁਰੂ ਜੀ ਨੇ ਇਕੱਲੇ ਇਕੱਲੇ ਸਰੀਰ ਨੂੰ ਮਾਸ, ਆਂਡਾ, ਸ਼ਰਾਬ ਦੇ ਸੇਵਨ ਬਾਰੇ ਪੁੱਛਿਆ ਤੇ ਬਚਨ ਕੀਤਾ, ਜਿਹੜੇ ਕਰਦੇ ਹਨ, ਦੱਸਣ ਕਦੋਂ ਤੇ ਕਿਵੇਂ ਛੱਡਣਗੇ ? ਹੌਲੀ ਹੌਲੀ ਪੌੜੀਆਂ ਬਣਾ ਲੈਣ ਤੇ ਦੱਸਣ ਕਿ ਘਟਾਉਂਦੇ ਘਟਾਉਂਦੇ ਕਿੰਨੇ ਮਹੀਨਿਆਂ 'ਚ ਛੱਡ ਦੇਣਗੇ। ਹਰਵਿੰਦਰ ਸਿੰਘ, ਰਾਜਿੰਦਰ ਸਿੰਘ ਸਪੁੱਤਰ ਸ੍ਰ: ਅਵਤਾਰ ਸਿੰਘ, ਸਤਿੰਦਰ ਸਿੰਘ, ਗੁਰਬੀਰ ਸਿੰਘ, ਸ਼ਮਿੰਦਰ ਸਿੰਘ ਆਦਿਕ ਕਈਆਂ ਨੇ 4 ਤੋਂ 6 ਮਹੀਨੇ ਤੱਕ, ਹੌਲੀ ਹੌਲੀ ਇਹਨਾਂ ਗਲਤ ਚੀਜ਼ਾਂ ਦਾ ਇਸਤੇਮਾਲ ਬੰਦ ਕਰਨ ਦਾ ਪ੍ਰਣ ਕੀਤਾ। ਸ੍ਰ: ਚੰਨਣ ਸਿੰਘ ਚੱਠਾ ਨੂੰ ਬਚਨ ਹੋਇਆ ਕਿ ਤੇਰੇ ਵਰਗੇ ਆਦਮੀ ਅੱਗੇ ਲੱਗਣ ਤਾਂ ਸੁਧਾਰ ਹੋ ਸਕਦਾ ਹੈ। ਬੀਬੀਆਂ ਨੂੰ ਹੁਕਮ ਹੋਇਆ ਕਿ ਉਹ ਵੀ ਮਾਸ, ਅੰਡਾ, ਖਾਣਾ ਛੱਡ ਦੇਣ। ਗੁਰਦੁਆਰੇ ਜਾ ਕੇ ਪੜ੍ਹਦੇ ਹਾਂ, ਬਾਣੀ ਵਿਚ "ਅਸੰਖ ਗਲ ਵਢ ਹਤਿਆ ਕਮਾਹਿ" ਤੇ ਘਰ ਆ

ਕੇ ਜਾਨਵਰ ਮਾਰ ਕੇ ਖਾ ਜਾਂਦੇ ਹਾਂ, ਇਹ ਗਲਤ ਗੱਲ ਹੈ।

ਸ੍ਰੀ ਸਤਿਗੁਰੂ ਜੀ ਨੇ ਅੱਗੇ ਹੁਕਮ ਕੀਤਾ ਕਿ ਜਿਨ੍ਹਾਂ ਨੇ ਭਜਨ ਨਹੀਂ ਪੁੱਛਿਆ, ਭਜਨ ਪੁੱਛਣ ਪਰ ਜੇ ਘਰ ਦਾਣੇ ਲਿਆ ਕੇ ਰੱਖ ਛੱਡੀਏ, ਵਰਤੀਏ ਨਾ, ਤਾਂ ਵੀ ਕੋਈ ਫਾਇਦਾ ਨਹੀਂ। ਭਜਨ ਪੁੱਛਿਆ ਹੋਵੇ ਤੇ ਘੱਟੋ ਘੱਟ ਹਰ ਰੋਜ਼ ਇਕ ਘੰਟਾ ਨਾਮ ਸਿਮਰਨ ਕੀਤਾ ਜਾਵੇ। ਪੰਜਾਬੀ ਸਿੱਖਣ ਅਤੇ ਬਾਣੀ ਦਾ ਪਾਠ ਹਰ ਰੋਜ਼ ਥੋੜ੍ਹਾ ਥੋੜ੍ਹਾ ਕਰ ਕੇ ਕੰਠ ਕਰਨ ਦਾ ਹੁਕਮ ਕੀਤਾ।

ਗਰੀਬ ਨਿਵਾਜ਼ ਜੀ ਨੇ ਫ਼ਰਮਾਇਆ, "ਇੱਥੇ ਅਸੀਂ ਸੈਰ ਕਰਨ ਨਹੀਂ ਆਏ, ਇਹੀ ਕੰਮ ਕਰਨ ਆਏ ਹਾਂ।"

## ਨਵਾਂ ਸੂਬਾ

24 ਮਈ ਨੂੰ 11 ਕੁ ਵਜੇ ਸੰਤ ਸਤਵਿੰਦਰ ਸਿੰਘ ਕੱਕੂ ਨੂੰ ਸ੍ਰੀ ਸਤਿਗੁਰੂ ਜੀ ਨੇ ਇੱਥੋਂ ਦਾ ਸੂਬਾ ਥਾਪ ਦਿੱਤਾ। ਸੰਗਤ ਨੇ ਜੈਕਾਰਾ ਛੱਡਿਆ।

## ਐਲਡੋਰੇਟ ਵਿਖੇ

ਦੁਪਹਿਰ ਨੂੰ ਕੁਸੂਮੋ ਤੋਂ ਚੱਲ ਕੇ ਗਰੀਬ ਨਿਵਾਜ਼ ਜੀ ਨੇ ਆਪਣੇ ਸਿੰਘਾਂ, ਸੇਵਕਾਂ ਤੇ ਭਾਰਤ ਤੋਂ ਆਈ ਸੰਗਤ ਸਮੇਤ ਐਲਡੋਰੇਟ ਵਿਖੇ, ਸੰਤ ਜੋਗਿੰਦਰ ਸਿੰਘ ਸੱਗੂ ਸਪੁੱਤਰ ਸੰਤ ਨਾਰਾਇਣ ਸਿੰਘ ਸੱਗੂ ਦੇ ਘਰ ਚਰਨ ਪਾਏ। ਸ਼ਾਮ ਦਾ ਦੀਵਾਨ ਅਤੇ ਅਗਲੇ ਦਿਨ ਦੀ ਆਸਾ ਦੀ ਵਾਰ ਦਾ ਕੀਰਤਨ ਐਲਡੋਰੇਟ ਇਸੇ ਗ੍ਰਿਹ ਵਿਖੇ ਹੋਇਆ। ਸੰਤਾਂ ਦੀ ਦੁਕਾਨ 'ਤੇ ਵੀ ਚਰਨ ਪਾਏ।

## ਮਸਾਈਮਾਰਾ ਨੈਸ਼ਨਲ ਪਾਰਕ

ਸਵੇਰੇ ਐਲਡੋਰੇਟ ਤੋਂ ਚੱਲ ਕੇ 24 ਜੂਨ ਨੂੰ, ਸਤਿਗੁਰੂ ਜੀ "ਮਸਾਈਮਾਰਾ ਗੇਮ ਰਿਜਰਵ ਨੈਸ਼ਨਲ ਪਾਰਕ" ਵਿਚ ਸੰਗਤ ਸਮੇਤ ਪੁੱਜੇ। ਹੋਟਲ ਪੈਰੇਡਾਇਸ ਮਾਰਾ ਲੌਂਜ ਵਿਖੇ 50 ਸਰੀਰਾਂ ਦਾ ਡੇਰਾ ਸੀ। ਲੰਬੇ ਚੌੜੇ ਫੈਲੇ ਹੋਏ ਇਸ ਜੰਗਲ ਨੂੰ, ਜਿਸ ਵਿਚ ਹਰ ਤਰ੍ਹਾਂ ਦੇ ਜੰਗਲੀ ਜਾਨਵਰ ਆਪਣੀ ਮੌਜ ਵਿਚ ਤੁਰੇ ਫਿਰਦੇ ਹਨ, 'ਨੈਸ਼ਨਲ ਪਾਰਕ' ਆਖਦੇ ਹਨ। ਇਸ ਵਿਚ 80 ਕਿਲੋਮੀਟਰ ਰਸਤਾ ਕੱਚਾ ਹੈ। ਇਥੇ ਸ਼ੇਰ, ਚੀਤੇ, ਭੇੜੀਏ, ਜੰਗਲੀ ਸੂਰ, ਲੱਕੜਬੱਘੇ, ਜ਼ਰਾਫ, ਜੈਬਰੇ, ਗਿੱਦੜ, ਜੰਗਲੀ ਮੱਝਾਂ, ਗੈਂਡੇ, ਸ਼ੁਤਰ ਮੁਰਗ, ਬਾਂਦਰ, ਸੱਪ ਤੇ ਹਿਰਨ ਆਦਿ ਅਨੇਕ ਜਾਨਵਰ ਆਮ ਤੁਰੇ ਫਿਰਦੇ ਦਿਸਦੇ ਹਨ। ਇਹ ਕਿਸੇ ਨੂੰ ਕੁਝ ਨਹੀਂ ਆਖਦੇ ਜੇ ਨਾ ਛੇੜੋ। ਸਭ ਨੇ ਬਿਲਕੁਲ ਨੇੜੇ ਖੜੋ ਕੇ ਜਾਨਵਰ ਵੇਖੇ। ਜਿਨ੍ਹਾਂ ਵਿਚ 21 ਸ਼ੇਰ-ਚੀਤੇ ਸਨ।

ਜਿਸ ਹੋਟਲ ਵਿਚ, ਅਸੀਂ ਠਹਿਰੇ ਸਾਂ, ਇਹ ਮਾਰਾ ਨਾਮਕ ਨਦੀ ਦੇ ਕਿਨਾਰੇ ਸਥਿਤ ਹੈ, ਜਿਸ ਦੇ ਪਾਣੀ ਵਿਚ ਅਨੇਕਾਂ ਦਰਿਆਈ ਘੋੜੇ ਕਲੋਲ ਕਰਦੇ ਹਨ। ਹੋਟਲ ਦੇ ਕਮਰੇ ਸੋਹਣੇ ਸਨ। ਸਵੀਮਿੰਗ ਪੂਲ ਵੀ ਸੀ। ਸੋਧ ਦਾ ਪਾਣੀ ਦੂਰੋਂ ਲੱਭ ਕੇ ਲਿਆਂਦਾ ਗਿਆ ਤੇ ਲੰਗਰ ਤਿਆਰ ਕਰਨ ਦੀ ਸੇਵਾ ਕਰਦੇ ਰਹੇ—ਸੰਤ ਸਤਨਾਮ ਸਿੰਘ ਲਾਂਗਰੀ, ਬੀਬੀ ਕੁਲਦੀਪ ਕੌਰ ਰੂਪਰਾ ਤੇ ਬੀਬੀ ਹਰਭਜਨ ਕੌਰ ਆਦਿਕ।....

ਸ਼ਾਮ ਨੂੰ ਨਾਮ-ਸਿਮਰਨ ਹੋਟਲ ਵਿਚ, ਨਦੀ ਦੇ ਕਿਨਾਰੇ, ਘਾਹ ਦੇ ਬਗੀਚੇ ਵਿਚ ਹੋਇਆ। ਇੱਥੇ ਪਿੰਡ ਸ਼ੰਕਰ ਦੇ ਸੰਤ ਸ੍ਰੀ ਰਾਮ ਸਿੰਘ ਜੀ ਦੇ ਭਤੀਜੇ ਸ੍ਰ: ਮਹਿੰਦਰ ਸਿੰਘ ਆਪਣੇ ਪੁੱਤਰ ਤੇ ਦੋ ਸਾਲਿਆਂ ਸਮੇਤ, ਭੇਟਾ ਲੈ ਕੇ, ਸੱਚੇ ਪਾਤਸ਼ਾਹ ਜੀ ਨੂੰ ਮੱਥਾ ਟੇਕਣ ਆਏ।

ਰਾਤ ਨੂੰ ਸੰਗੀਤ-ਸਭਾ ਵਿਚ ਮਿਸ਼ਰਾ ਬੰਧੂ ਸ੍ਰੀ ਰਾਜਨ-ਸਾਜਨ ਤੇ ਉਨ੍ਹਾਂ ਦੇ ਤਿੰਨ ਪੁੱਤਰ ਸ਼ਾਮਲ ਸਨ।

## ਗੌਰੀ ਗੌਰੀ ਜੰਕਸ਼ਨ ਵਿਖੇ

26 ਮਈ ਨੂੰ ਆਸਾ ਦੀ ਵਾਰ ਦਾ ਕੀਰਤਨ ਹਜ਼ੂਰੀ ਰਾਗੀ ਜਥੇ ਵੱਲੋਂ ਹੋਟਲ ਵਿਚ ਹੀ ਹੋਇਆ। ਸਵੇਰੇ ਸਵਾ ਸੱਤ ਵਜੇ ਗਰੀਬ ਨਿਵਾਜ਼ ਜੀ ਨਾਲ, ਗੱਡੀਆਂ ਵਿਚ ਸਾਰੀ ਸੰਗਤ ਹੋਟਲ ਤੋਂ ਚੱਲੀ। ਟੋਆਟਾ ਗੱਡੀ ਨੂੰ ਜਿਸ ਵਿਚ ਸੱਚੇ ਪਾਤਸ਼ਾਹ ਜੀ ਬਿਰਾਜਮਾਨ ਸਨ ਨੈਰੋਬੀ ਦੇ ਸ੍ਰ: ਜਸਵਿੰਦਰ ਸਿੰਘ ਭੱਟੀ ਚਲਾ ਰਹੇ ਸਨ।

9 ਵਜੇ ਦੇ ਚੌੜੇ ਮੂੰਹ ਵਾਲੇ ਗੈਂਡਿਆਂ ਤੇ ਜੈਬਰੇ, ਚੀਤਲ, ਜ਼ਰਾਫ, ਗਿੱਦੜਾਂ ਆਦਿ ਨੂੰ ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦਿੱਤੇ।

## ਸ੍ਰ: ਮਹਿੰਦਰ ਸਿੰਘ ਚਾਨਾ ਨੂੰ ਖੁਸ਼ੀਆਂ

ਉੱਥੋਂ ਚੱਲ ਕੇ ਗਰੀਬ ਨਿਵਾਜ਼ ਜੀ ਨੇ ਸ਼ੰਕਰ ਵਾਲੇ ਸ੍ਰ: ਮਹਿੰਦਰ ਸਿੰਘ ਚਾਨਾ ਦੇ ਘਰ ਜੋ ਜੰਗਲ ਵਿਚ ਹੀ ਹੈ, ਚਰਨ ਪਾਏ, ਇਹ ਗੌਰੀ ਗੌਰੀ ਜੰਕਸ਼ਨ ਵਿਚ ਹੈ। ਸ੍ਰ: ਮਹਿੰਦਰ ਸਿੰਘ ਨੂੰ, ਸੱਚੇ ਪਾਤਸ਼ਾਹ ਜੀ ਬਚਨ ਕੀਤਾ, "ਸਾਡਾ ਜਲ ਪਾਣੀ ਇਹੋ ਬਹੁਤ ਹੈ ਕਿ ਤੂੰ ਮਾਸ ਸ਼ਰਾਬ ਛੱਡ ਦਿੱਤੈ ਅਤੇ ਦਾਹੜਾ ਖੁੱਲ੍ਹਾ ਛੱਡਿਆ ਹੈ। ਹੁਣ ਪੱਗ ਵੀ ਬਦਲ ਲੈ, ਕੱਲ੍ਹ ਨੂੰ ਬਿਨਾਂ ਮਾਵੇ ਵਾਲੀ ਚਿੱਟੀ ਪੱਗ ਲੈ ਕੇ ਆਵੀਂ।"

ਆਪ ਨੇ ਸ੍ਰ: ਮਹਿੰਦਰ ਸਿੰਘ ਦੀ ਪਤਨੀ ਤੇ ਦੋਹਾਂ ਭਰਾਵਾਂ ਨੂੰ ਕਾਲਾ ਰੰਗ ਨਾ ਪਾਉਣ ਦਾ ਹੁਕਮ ਕੀਤਾ। ਉਨ੍ਹਾਂ ਸਤਿ ਬਚਨ ਕਹਿ, ਅਰਜ਼ ਕੀਤੀ, "ਕੋਈ ਹੋਰ ਹੁਕਮ ਕਰੋ" ਬਚਨ ਹੋਇਆ "ਅਜੇ ਨਹੀਂ।"

ਸੱਚੇ ਪਾਤਸ਼ਾਹ ਜੀ ਨੇ ਸ੍ਰ: ਮਹਿੰਦਰ ਸਿੰਘ ਚਾਨਾ ਨੂੰ ਪੁੱਛਿਆ, "ਤੁਸੀਂ ਇੱਥੇ ਜੰਗਲ ਵਿਚ ਬੈਠੇ ਹੋ ਇਕੱਲੇ, ਦੂਰ ਦੂਰ ਘਰ ਹਨ, ਕੀ ਤੁਹਾਨੂੰ ਡਰ ਨਹੀਂ ਲੱਗਦਾ ?" ਉਸ ਜਵਾਬ ਦਿੱਤਾ, "ਸਾਨੂੰ ਜਾਨਵਰਾਂ ਤੋਂ ਕੋਈ ਡਰ ਨਹੀਂ ਲਗਦਾ, ਜਦੋਂ ਆਉਣੀ ਹੈ (ਮੌਤ) ਆ ਹੀ ਜਾਣੀ ਹੈ।" ਇੱਥੋਂ ਦੇ ਲੋਕ ਗਿੱਝੇ ਹੋਏ ਹਨ, ਇਸੇ ਤਰ੍ਹਾਂ ਬਿਨਾਂ ਡਰ ਤੋਂ ਤੁਰੇ ਫਿਰਦੇ ਹਨ।

ਇਕ ਅੰਗ੍ਰੇਜ਼ ਦੀ ਏਥੇ 20,000 ਏਕੜ ਜ਼ਮੀਨ ਹੈ, ਜਿਸ ਵਿਚ ਕਣਕ ਦੀ ਪੈਦਾਵਾਰ ਹੁੰਦੀ ਹੈ। ਇਸ ਕਣਕ ਨੂੰ ਸਟੋਰ ਕਰਨ ਲਈ ਜਿਹੜਾ ਗੋਦਾਮ ਬਣਾਇਆ ਜਾ ਰਿਹਾ ਹੈ, ਉਸ ਦਾ ਠੇਕਾ ਸ੍ਰ: ਮਹਿੰਦਰ ਸਿੰਘ ਚਾਨਾ ਨੇ ਲਿਆ ਹੈ।

## ਸ੍ਰ: ਅਮਰਜੀਤ ਸਿੰਘ ਲੋਚਬ ਦੀ ਅਰਜ਼

ਸ੍ਰ: ਅਮਰਜੀਤ ਸਿੰਘ ਲੋਚਬ (ਪਿੱਛੋਂ ਈਸਾਪੁਰ ਦੇ) ਦੀ, ਗੌਰੀ ਗੌਰੀ ਜੰਕਸ਼ਨ ਵਿਚ 8000 ਏਕੜ ਜ਼ਮੀਨ ਹੈ, ਜਿਸ ਵਿਚ ਕਣਕ ਬੀਜੀ ਹੋਈ ਹੈ। ਇਸ ਵਾਰ ਇਥੇ ਮੀਂਹ ਨਹੀਂ ਪਿਆ। ਉਸ ਨੂੰ ਪਤਾ ਲੱਗਾ ਕਿ ਸ੍ਰੀ ਜਗਜੀਤ ਸਿੰਘ ਜੀ ਨੇ ਇੰਗਲੈਂਡ ਵਿਖੇ, ਜਦ ਸੋਕਾ ਪਿਆ ਹੋਇਆ ਸੀ, ਅਰਦਾਸ ਕਰ ਮੀਂਹ ਪਵਾਇਆ ਸੀ। ਜਿਸ ਵੇਲੇ ਉਸ ਨੂੰ ਪਤਾ ਲੱਗਾ ਕਿ ਸੱਚੇ ਪਾਤਸ਼ਾਹ ਜੀ ਇੱਥੇ ਆਏ ਹੋਏ ਹਨ, ਉਸ ਨੇ ਆ ਚਰਨਾਂ ਵਿਚ ਮੱਥਾ ਟੇਕਿਆ ਤੇ ਅਰਜ਼ ਕੀਤੀ ਕਿ ਮੀਂਹ ਪਵੇ। ਐਸੀ ਕਿਰਪਾ ਹੋਈ ਕਿ ਜਿੰਨਾ ਚਿਰ ਗਰੀਬ ਨਿਵਾਜ਼ ਜੀ ਉਸ ਇਲਾਕੇ ਵਿਚ ਰਹੇ, ਨਿੱਕਾ ਨਿੱਕਾ ਮੀਂਹ ਵਿਚ ਵਿਚਾਲੇ ਪੈਂਦਾ ਹੀ ਰਿਹਾ ਹੈ।

ਸ਼ਾਮ ਨੂੰ ਨਾਮ ਸਿਮਰਨ, ਹੋਟਲ ਵਿਚ ਘਾਹ ਦੀ ਬਗੀਚੀ ਉਪਰ ਬੈਠ ਕੇ ਕੀਤਾ।

## ਪੰਜਾਬੀ ਸਿੱਖੋ

ਸੰਗੀਤਕਾਰ ਸ੍ਰੀ ਰਾਜਨ ਮਿਸ਼ਰਾ ਨਾਲ ਹਿੰਦੀ 'ਚ ਬਚਨ ਕਰਦਿਆਂ ਸ੍ਰੀ ਸਤਿਗੁਰੂ ਜੀ ਫੁਰਮਾਇਆ ਕਿ "ਤੁਸੀਂ ਦੋਵੇਂ ਭਰਾ ਪੰਜਾਬੀ ਸਿੱਖੋ ਤਾਂਕਿ ਸਾਨੂੰ ਤੁਹਾਡੇ ਨਾਲ ਗੱਲਬਾਤ ਕਰਨੀ ਸੌਖੀ ਰਹੇ।" ਸ੍ਰੀ ਤਾਰਾ ਸਿੰਘ ਅਨਜਾਣ (ਦਿੱਲੀ) ਵਾਸਤੇ ਹੁਕਮ ਹੋਇਆ ਕਿ ਉਹ ਇਨ੍ਹਾਂ ਨੂੰ ਪੰਜਾਬੀ ਸਿਖਾਉਣ।

## ਸੰਗੀਤ ਸਭਾ

ਰਾਤ ਨੂੰ ਜਦੋਂ ਬਿਜਲੀ ਚਮਕ ਰਹੀ ਸੀ ਅਤੇ ਮੀਂਹ ਪੈ ਰਿਹਾ ਸੀ ਤਾਂ ਹੋਟਲ ਦੇ ਕਮਰੇ ਵਿਚ ਚਲ ਰਹੀ ਸੰਗੀਤ ਸਭਾ ਵਿਚ "ਬਿਜੁਲੀਆ ਚਮਕਨ ਘੋਰਨ ਘਟਾ

ਅਤਿ ਕਾਲੀਆ" ਦਾ ਗਾਇਨ ਸ੍ਰੀ ਸਤਿਗੁਰੂ ਜੀ ਨੇ ਕੀਤਾ। ਸੱਚੇ ਪਾਤਸ਼ਾਹ ਜੀ ਨੇ ਆਪ ਕਿਰਪਾ ਕਰਕੇ ਇਹ ਸ਼ਬਦ ਰਚਨਾ ਕੀਤੀ ਹੈ। ਇਹ ਰਾਗ ਮਾਲ ਕੌਂਸ ਵਿਚ ਬਣਾਈ ਹੈ। ਸ੍ਰੀ ਰਾਜਨ-ਸਾਜਨ ਮਿਸ਼ਰਾ ਨੇ ਇਹ ਰਚਨਾ ਸਿੱਖੀ ਤੇ ਅਰਜ਼ ਕੀਤੀ, "ਸਾਡਾ ਇਥੇ ਆਉਣਾ ਸਫਲ ਹੋ ਗਿਆ ਹੈ, ਪਹਿਲਾਂ ਇਕ ਬੰਦਿਸ਼ ਅਸਾਂ ਆਪ ਜੀ ਪਾਸੋਂ ਬੈਂਕਾਕ ਸਿੱਖੀ ਸੀ, ਇਕ ਇੱਥੇ ਸਿੱਖੀ ਹੈ।"

## ਮਕੁਟੀ ਤੇ ਬਿਰਾਜਮਾਨ

27 ਮਈ, ਸ਼ੁਕਰਵਾਰ ਨੂੰ, ਆਸਾ ਦੀ ਵਾਰ ਦਾ ਕੀਰਤਨ, ਹੋਟਲ ਦੇ ਕਮਰੇ ਵਿਖੇ ਹਜ਼ੂਰੀ ਰਾਗੀ ਜਥੇ ਵਲੋਂ ਹੋਇਆ। ਸਵੇਰੇ 7-30 ਵਜੇ ਤੋਂ 8 ਵਜੇ ਤਕ ਸ੍ਰੀ ਸਤਿਗੁਰੂ ਜੀ, ਹੋਟਲ ਦੇ ਇਕ ਕਿਨਾਰੇ 'ਤੇ ਬਣੀ ਲੱਕੜੀ ਦੀ ਛੱਤ, ਜਿਸ ਨੂੰ ਮਕੁਟੀ ਆਖਦੇ ਹਨ, ਉਪਰ ਕੁਰਸੀ 'ਤੇ ਬਿਰਾਜਮਾਨ ਹੋਏ। ਇੱਥੋਂ ਮਾਰਾ ਨਦੀ ਵਿਚ ਕਲੋਲ ਕਰਦੇ ਦਰਿਆਈ ਘੋੜੇ, ਕਿੱਕਰ ਦੇ ਦਰੱਖਤਾਂ 'ਤੇ ਬਣੇ ਬਿਜੜਿਆਂ (ਪੰਛੀ) ਦੇ ਆਲ੍ਹਣੇ ਅਤੇ ਸਾਹਮਣੇ ਹਰੇ ਭਰੇ ਜੰਗਲ 'ਚ ਫਿਰਦੇ ਜੰਗਲੀ ਜਾਨਵਰ, ਦਰਖਤਾਂ 'ਤੇ ਬੈਠੇ ਬਾਂਦਰ ਤੇ ਲੰਗੂਰ ਦਿਸਦੇ ਹਨ, ਗੱਲ ਕੀ ਇਕ ਅਦਭੁਤ ਕੁਦਰਤੀ ਨਜ਼ਾਰਾ ਨਜ਼ਰ ਆਉਂਦਾ ਹੈ, ਜਿਸ ਨੂੰ ਵੇਖਣ ਵਾਸਤੇ ਲੋਕ ਦੂਰੋਂ ਦੂਰੋਂ ਇੱਥੇ ਰਹਿ ਆਨੰਦ ਮਾਨਣ ਲਈ ਆਏ ਹੁੰਦੇ ਹਨ। ਇੰਜ ਲੱਗ ਰਿਹਾ ਸੀ ਕਾਦਰ ਆਪਣੀ ਕੁਦਰਤ ਨਿਹਾਰ ਰਿਹਾ ਹੈ।

ਸੱਚੇ ਪਾਤਸ਼ਾਹ ਜੀ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਵਿਚੋਂ ਗਉੜੀ ਦੀ ਵਾਰ ਦੀ ਤੁਕ ਪੜ੍ਹੀ "ਸੋ ਗੁਰ ਸਿੱਖ ਧੰਨ ਹੈ, ਜਿਨ ਗੁਰ ਉਪਦੇਸ਼ ਸੁਣਿਆ ਹਰ ਕੰਨੀ॥ ਗੁਰੂ ਸਤਿਗੁਰੂ ਨਾਮ ਦ੍ਰਿੜਾਇਆ ਤਿਨ ਹਉਮੈ ਦੁਬਿਧਾ ਭੰਨੀ॥" ਫਿਰ ਬਚਨ ਕੀਤਾ "ਕਲ੍ਹ ਰਾਤ ਰਾਜਨ-ਸਾਜਨ ਨੇ ਬੜੀ ਵਧੀਆ ਸਰਗਮ ਸੁਣਾਈ। ਪਹਿਲੋਂ ਘੁੱਲੇ ਨੇ ਸ਼ਬਦ ਪੜ੍ਹ ਲਿਆ ਸੀ, ਕਿਉਂਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੁਕਮ ਹੈ, ਹਰ ਦਿਨ ਸ਼ਬਦ ਕੀਰਤਨ ਕਰਨ ਦਾ।"

ਸ੍ਰੀ ਵਿਜੈਪਾਲ ਸਿੰਘ (ਬੰਬਈ ਵਾਲੇ ਸੰਤ ਅਵਤਾਰ ਸਿੰਘ ਦੇ ਭਤੀਜ-ਜਵਾਈ) ਜੋ ਉਸ ਵੇਲੇ ਵੀ. ਡੀ. ਓ. ਫਿਲਮ ਬਣਾ ਰਹੇ ਸਨ, ਨੂੰ ਸ੍ਰੀ ਸਤਿਗੁਰੂ ਜੀ ਬਚਨ ਕੀਤਾ, "ਮੇਰੀ ਮੂਵੀ ਬਣਾਉਣੀ ਬੰਦ ਕਰ ਕੇ, ਇਨ੍ਹਾਂ ਜਾਨਵਰਾਂ ਤੇ ਪੰਛੀਆਂ ਦੀ ਮੂਵੀ ਬਣਾ" ਨਾਲ ਹੀ ਬਚਨ ਕੀਤਾ, "ਵੀ. ਡੀ. ਓ. ਬਣਾਉਣ ਵਾਲੇ ਬੜੀ ਮਿਹਨਤ ਕਰਦੇ ਹਨ।"

ਸੱਚੇ ਪਾਤਸ਼ਾਹ ਜੀ ਨੇ, ਕਵੀ ਹੁਰਾਂ ਨਾਲ ਕੁਝ ਬਚਪਨ ਦੀਆਂ ਯਾਦਾਂ ਸਾਂਝੀਆਂ ਕੀਤੀਆਂ, ਫਿਰ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਸਵੈਯੇ ਗੁਣਗੁਣਾਏ। ਕੁਝ

ਛਿਣ ਕੁਦਰਤੀ ਨਜ਼ਾਰਿਆਂ ਵਿਚ ਵਿਚਰਦੇ ਪੰਛੀਆਂ ਤੇ ਜਾਨਵਰਾਂ ਨੂੰ ਤੱਕਿਆ। ਦਰਿਆਈ ਘੋੜੇ ਬਾਰੇ ਬਚਨ ਹੋਇਆ, "ਆਦਮੀ ਜਦੋਂ ਚੁੱਭੀ ਮਾਰਦਾ ਹੈ, ਨੱਕ ਕੰਨ ਬੰਦ ਕਰ ਲੈਂਦਾ ਹੈ, ਇਹ ਬਿਨਾਂ ਨੱਕ ਬੰਦ ਕਰਨ ਤੋਂ ਚੁੱਭੀ ਮਾਰਦੇ ਹਨ।" ਬਾਂਦਰਾਂ ਨੂੰ ਟਾਹਣੀਆਂ 'ਤੇ ਟਪੂਸੀ ਮਾਰਦਿਆਂ ਅਤੇ ਬਿਜੜੇ ਨੂੰ ਆਲ੍ਹਣਾ ਬੁਣਦਿਆਂ ਵੇਖ ਬਚਨ ਕੀਤਾ, "ਬਿਜੜਾ ਪੰਛੀ ਇਕ ਪੈਰ ਟਾਹਣੀ ਤੇ ਰੱਖਦਾ ਹੈ, ਦੂਜਾ ਚੁੰਝ ਨਾਲ ਮਿਲਾਕੇ ਆਲ੍ਹਣਾ ਬੁਣਦਾ ਹੈ। ਇਕ ਵਾਰ ਅਮਰ ਸਿੰਘ ਕਹਿੰਦਾ ਸੀ, 'ਬਿਜੜੇ ਘੱਟ ਗਏ ਹਨ, ਬਾਂਦਰ ਵਧ ਗਏ ਹਨ ਅਰਥਾਤ ਬਣਾਉਣ ਵਾਲੇ ਘਟ ਗਏ ਹਨ ਤੇ ਵਿਗਾੜਨ ਵਾਲੇ ਵਧ ਗਏ ਹਨ।"

ਦੁਪਹਿਰ ਨੂੰ ਹੋਟਲ ਦੇ ਬਾਹਰਵਾਰ, ਕੱਚੀ ਰਨ ਵੇ 'ਤੇ ਸਵਾਰੀ 10 ਸੀਟਰ ਹਵਾਈ ਜਹਾਜ਼ ਤੇ ਸ੍ਰੀ ਸਤਿਗੁਰੂ ਜੀ, ਕੁਝ ਸੇਵਕਾਂ ਨਾਲ ਚੱਲ, ਨੈਰੋਬੀ ਪੁਜੇ। ਸ਼ਾਮ ਨੂੰ ਨਾਮ ਸਿਮਰਨ ਨਾਮਧਾਰੀ ਧਰਮਸ਼ਾਲਾ ਵਿਖੇ ਹੋਇਆ। ਅਰਦਾਸ ਉਪਰੰਤ ਜਥੇਦਾਰ ਸੇਵਾ ਸਿੰਘ ਦਾ ਕੀਰਤਨ ਹੋਇਆ।

### ਸੰਗੀਤ-ਸਭਾ

ਰਾਤ ਨੂੰ ਸੰਗੀਤ ਸਭਾ ਪ੍ਰਧਾਨ ਮਨਜੀਤ ਸਿੰਘ ਦੇ ਘਰ ਹੋਈ। ਸੱਚੇ ਪਾਤਸ਼ਾਹ ਜੀ ਨੇ ਕੁਝ ਪੁਰਾਣੀਆਂ ਰੀਤਾਂ ਸੁਣਾਈਆਂ। ਸਰਵਣ ਕਰ, ਸ੍ਰੀ ਰਾਜਨ-ਸਾਜਨ ਮਿਸ਼ਰਾ ਨੇ ਅਰਜ਼ ਕੀਤੀ, ਜਦੋਂ ਵੀ ਅਸੀਂ ਆਪ ਜੀ ਨਾਲ ਆਉਂਦੇ ਹਾਂ, ਬਹੁਤ ਕੁਝ ਨਵਾਂ ਸਿੱਖਣ ਨੂੰ ਮਿਲਦਾ ਹੈ। ਸੱਚੇ ਪਾਤਸ਼ਾਹ ਜੀ ਬਚਨ ਕੀਤਾ, "ਜਦੋਂ ਤੁਸੀਂ ਸਾਡੇ ਨਾਲ ਆਏ ਹੁੰਦੇ ਹੋ, ਸਾਨੂੰ ਵੀ ਪੁਰਾਣਾ ਬਹੁਤ ਕੁਝ ਯਾਦ ਆ ਜਾਂਦਾ ਹੈ। ਦੋ ਬੰਦਿਸ਼ਾਂ ਮਿਸ਼ਰਾ ਬੰਧੂਆਂ ਨੇ ਸੁਣਾਈਆਂ, ਜੋ ਗਰੀਬ ਨਿਵਾਜ਼ ਜੀ ਨੇ ਬਹੁਤ ਪਸੰਦ ਕੀਤੀਆਂ।

28 ਮਈ ਨੂੰ ਆਸਾ ਦੀ ਵਾਰ ਦਾ ਕੀਰਤਨ ਰਾਗੀ ਜਥੇ ਵਲੋਂ, ਨੈਰੋਬੀ ਦੀ ਧਰਮਸ਼ਾਲਾ ਵਿਖੇ ਹੋਇਆ। ਇਹ ਧਰਮਸ਼ਾਲਾ ਬਹੁਤ ਖੂਬਸੂਰਤ ਸਜਾਵਟੀ ਰੰਗੀਨ ਰੌਸ਼ਨੀਆਂ ਨਾਲ ਸ਼ਿੰਗਾਰੀ ਹੋਈ ਸੀ। ਧਰਮਸ਼ਾਲਾ ਦੇ ਨਾਂ ਕਾਫੀ ਜ਼ਮੀਨ ਹੈ, ਜਿਸ ਉਪਰ ਨਵੀਂ ਇਮਾਰਤ ਉਸਾਰੇ ਜਾਣ ਦੀ ਪਲਾਨਿੰਗ ਹੈ। ਸੰਤ ਬਲਦੇਵ ਸਿੰਘ ਰਾਣੀਆਂ ਵਾਲੇ ਇੱਥੇ ਨਾਮਧਾਰੀ ਧਰਮਸ਼ਾਲਾ ਵਿਖੇ ਸੇਵਾ ਕਰਦੇ ਹਨ।

### ਦਸਤਾਰਾਂ ਸਜਾਈਆਂ

28 ਮਈ, ਸਵੇਰੇ 5-30 ਵਜੇ ਸੱਚੇ ਪਾਤਸ਼ਾਹ ਜੀ ਨੇ ਕਾਕਾ ਹਰਦੀਪ ਸਿੰਘ ਸਪੁੱਤਰ ਸ੍ਰ: ਜਸਬੀਰ ਸਿੰਘ ਦੇ ਦਸਤਾਰ ਸਜਾਈ। ਇਹ ਕਾਕਾ ਹਰ ਰੋਜ਼ ਆਪਣੇ ਪਰਿਵਾਰ ਸਮੇਤ ਸਫੇਦ ਨਾਮਧਾਰੀ ਬਸਤਰਾਂ, ਪਰ ਟੇਢੀ ਰੰਗਦਾਰ ਪੱਗ ਨਾਲ ਹੱਥ

ਜੋੜ ਦੀਵਾਨ ਵਿਚ ਆਉਂਦਾ ਰਿਹਾ ਸੀ। ਦਾਰਾਸਲਾਮ ਦੇ ਸੰਤ ਦਿਆਲ ਸਿੰਘ ਜੀ ਦੇ ਪੋਤੇ ਅਤੇ ਸੰਤ ਨਗਿੰਦਰ ਸਿੰਘ ਦਾ ਸਪੁੱਤਰ ਕਾਕਾ ਨਿਹਾਲ ਸਿੰਘ ਆਪਣੀ ਮਾਸੀ ਸੰਤੋਸ਼ ਦੇ ਘਰ ਨੈਰੋਬੀ ਕੁਝ ਚਿਰ ਰਿਹਾ ਤੇ ਆਪਣੀ ਜੀਵਨ-ਜਾਚ ਅਤੇ ਨਾਮਧਾਰੀ ਅਸੂਲਾਂ ਤੋਂ ਪ੍ਰਭਾਵਿਤ ਕਰ ਇਸ ਸਾਰੇ ਪਰਿਵਾਰ ਨੂੰ ਨਾਮਧਾਰੀ ਬਣਾ ਦਿੱਤਾ।

**'ਜੋ ਤੂੰ ਕਰੇਂ ਸੁਆਮੀ**
**ਸੋਈ ਪਰਵਾਨੁ....'**
**'ਜੋ ਤੂੰ ਮੇਰੇ ਪਿਆਰੇ**
**ਤਾਂ ਕੈਸੀ ਭੂਖ।**
**ਤੂੰ ਮਨ ਵਸਿਆ**
**ਤਾ ਲਾਗੇ ਨਾ ਦੂਖ।'**

ਸ਼ਬਦਾਂ ਦਾ ਬੜਾ ਮਨੋਹਰ ਕੀਰਤਨ ਹੋਇਆ। ਕੀਰਤਨ ਸਮੇਂ ਸ੍ਰੀ ਸਤਿਗੁਰੂ ਜੀ ਖੁਦ ਵੀ ਗਾਇਨ ਕਰਨ ਦੀ ਕ੍ਰਿਪਾਲਤਾ ਕਰਦੇ ਰਹੇ ਹਨ ਤੇ ਜਦੋਂ ਕੋਈ ਰਾਗੀ ਕਿਧਰੇ ਜ਼ਰਾ ਕੁ ਬੋਲਣ ਦੇ ਅੰਦਾਜ਼ ਵਿਚ ਜਾਂ ਸ਼ਬਦ ਅਸ਼ੁੱਧੀ ਦੀ ਗਲਤੀ ਕਰਦਾ ਹੈ, ਉਸ ਨੂੰ ਇਸ਼ਾਰੇ ਨਾਲ ਸਮਝਾ ਦਿੰਦੇ ਹਨ।

ਲੇਖਿਕਾ (ਸੂਬਾ ਸੁਰਿੰਦਰ ਕੌਰ ਖਰਲ) ਤੇ ਬੀਬੀ ਸਿਮਰਜੀਤ ਕੌਰ ਦੇ ਅਰਜ਼ ਕਰਨ ਤੇ ਅੱਜ ਸ਼ਾਮ ਨੂੰ ਨੈਰੋਬੀ ਵਿਖੇ ਨਾਮਧਾਰੀ ਬੀਬੀਆਂ ਦਾ ਵਿਦਿਅਕ ਜੱਥਾ ਬਣਾਏ ਜਾਣ ਦੇ ਪ੍ਰੋਗਰਾਮ ਦੀ ਪ੍ਰਵਾਨਗੀ ਮਿਲੀ।

ਸੱਚੇ ਪਾਤਸ਼ਾਹ ਜੀ ਦੇ ਇਸ ਦੌਰੇ ਸਮੇਂ ਦੋ ਵਧਾਈਆਂ ਦੇ ਟੈਲੀਫੋਨ ਆਏ- ਇਕ ਤਾਂ ਬੈਂਕਾਕ ਦੇ ਵਿਦਿਅਕ ਜਥੇ ਦੀ ਪ੍ਰਧਾਨ ਬੀਬੀ ਸੁਖਰਾਜ, ਸੁਪਤਨੀ ਪ੍ਰਧਾਨ ਸਰਦਾਰ ਸਿੰਘ ਚਾਵਲਾ ਦੇ ਘਰ ਪੁੱਤਰ ਹੋਣ ਦਾ ਅਤੇ ਦੂਜਾ ਲੁਧਿਆਣੇ ਵਿਖੇ ਸ੍ਰ: ਲਛਮਣ ਸਿੰਘ ਫਗਵਾੜਾ ਦੇ ਪੁੱਤਰ ਲਾਟੀ ਦੇ ਘਰ ਪੁੱਤਰ ਹੋਣ ਦਾ।

ਅੱਜ ਸ੍ਰੀ ਸਤਿਗੁਰੂ ਜੀ ਨੇ 17 ਘਰਾਂ 'ਚ ਚਰਨ ਪਾਏ ਹਨ। ਪ੍ਰਧਾਨ ਸੋਖੀ ਜੀ ਦੀ ਸਪੁੱਤਰੀ ਬੀਬੀ ਇੰਦਰਜੀਤ ਕੌਰ ਸੁਪਤਨੀ ਸੰਤ ਹਰਜੀਤ ਸਿੰਘ ਦੇ ਘਰ ਦਰਸ਼ਨ ਦਿਤੇ। ਇਨ੍ਹਾਂ ਦੀ ਬੇਟੀ ਮੌਂਟਰੀਯਾਰਡ (ਕੈਨੇਡਾ) ਵਿਖੇ ਪੜ੍ਹਨ ਜਾ ਰਹੀ ਹੈ। ਪੜ੍ਹਾਈ ਵਿਚ ਬਹੁਤ ਹੁਸ਼ਿਆਰ ਹੈ, ਹਰ ਕਲਾਸ ਵਿਚੋਂ ਫਸਟ ਆਉਂਦੀ ਰਹੀ ਹੈ, ਸਕਾਲਰਸ਼ਿਪ ਮਿਲ ਗਈ ਹੈ। ਉਸ ਨੂੰ ਹੁਕਮ ਹੋਇਆ "ਉਥੇ ਜਾ ਕੇ ਪਹਿਰਾਵਾ ਠੀਕ ਰੱਖਣਾ ਹੈ। ਸ੍ਰੀ ਸੁਰਿੰਦਰ ਸਿੰਘ ਮਨਚੰਦਾ ਦਾ ਪੁੱਤਰ ਉਥੇ ਨਾਮਧਾਰੀ ਪਹਿਰਾਵੇ 'ਚ ਰਹਿ, ਹਵਾਈ ਜਹਾਜ਼ ਚਲਾਉਣਾ ਸਿੱਖ ਰਿਹਾ ਹੈ।"

ਗੁਰਦਿਆਲ ਸਿੰਘ ਪਲੰਬਰ (ਘਟੌੜਾ) ਨੂੰ ਰੋਮਾਂ ਦੀ ਬੇਅਦਬੀ ਕਰਨ ਤੇ

ਮਾਸ ਸ਼ਰਾਬ ਖਾਣ ਪੀਣ ਤੋਂ ਰੋਕਿਆ। ਹੁਕਮ ਅਨੁਸਾਰ ਪ੍ਰਧਾਨ ਚਾਨਾ ਜੀ ਨੇ ਸਾਰੇ ਪਰਵਾਰ ਨੂੰ ਭਜਨ ਦੱਸਿਆ। ਸ੍ਰ: ਗੁਰਦਿਆਲ ਸਿੰਘ ਦਾ ਭਣਵਈਆ ਸ੍ਰ: ਅਵਤਾਰ ਸਿੰਘ ਜੋ ਰਾਮਗੜ੍ਹੀਆ ਬੋਰਡ ਦੇ ਪ੍ਰਧਾਨ ਦਾ ਪੁੱਤਰ ਹੈ, ਵੀ ਆਇਆ ਹੋਇਆ ਸੀ।

ਮਾਈ ਧਨਵੰਤ ਕੌਰ ਦੇ ਘਰ ਚਰਨ ਪਾਏ। ਉਨ੍ਹਾਂ ਦੀ ਧੀ ਤੇ ਜਵਾਈ ਮੁਹੰਮਦ ਤੇ ਉਨ੍ਹਾਂ ਦੀਆਂ ਦੋ ਨਿੱਕੀਆਂ ਧੀਆਂ ਆਈਆਂ ਹੋਈਆਂ ਸਨ। ਮੁਹੰਮਦ ਕੈਬਨਿਟ ਮਨਿਸਟਰ ਰਹੇ ਹਨ।

ਸਰਵ ਸ੍ਰੀ—ਨਾਨਕ ਸਿੰਘ ਬਾਂਸਲ, ਸੁਰਜੀਤ ਸਿੰਘ ਧੀਮਾਨ, ਸ੍ਰ: ਜਗਜੀਤ ਸਿੰਘ ਫਲੋਰਾ ਤੇ ਇਨ੍ਹਾਂ ਦੇ ਦਫਤਰ ਟਰੈਵਲਿੰਗ ਅਜੈਂਸੀ New Rehema House ਵਿਚ, ਸਰਨਾ ਐਂਡ ਸਨਜ਼ ਜਵੈਲਰਜ਼ ਸ੍ਰੀ ਤਿਲਕ ਰਾਜ ਸਰਨਾ ਦੀ ਦੁਕਾਨ ਵਿਚ, ਸ: ਸਤਵੰਤ ਸਿੰਘ ਭੁੱਲਰ ਦੇ ਘਰ ਤੇ ਦਫਤਰ ਵਿਚ, ਸਰਵ ਸ੍ਰੀ ਦਰਸ਼ਨ ਸਿੰਘ ਗਹੀਰ, ਰਤਨ ਸਿੰਘ, ਜਸਬੀਰ ਸਿੰਘ ਤੇ ਬੀਬੀ ਸੰਤੋਸ਼, ਸਤਵਿੰਦਰ ਸਿੰਘ ਸਿਆਣ (ਛਿੰਦਾ), ਦਿਆਲ ਸਿੰਘ, ਕੁਲਵੰਤ ਸਿੰਘ ਰੂਪਰਾ ਤੇ ਉਨ੍ਹਾਂ ਦੇ ਗੁਆਂਢੀਆਂ ਦੇ ਘਰ ਦੀਨ ਦਿਆਲ ਜੀ ਨੇ ਚਰਨ ਪਾਉਣ ਦੀ ਕ੍ਰਿਪਾਲਤਾ ਕੀਤੀ।

28 ਮਈ ਨੂੰ ਸ਼ਾਮ ਦਾ ਨਾਮ-ਸਿਮਰਨ ਨਾਮਧਾਰੀ ਧਰਮਸ਼ਾਲਾ ਨੈਰੋਬੀ ਵਿਖੇ ਹੋਇਆ। ਕੀਰਤਨ ਉਪਰੰਤ ਸੂਬਾ ਸਤਨਾਮ ਸਿੰਘ ਜੀ ਨੇ ਸੂਬਾ ਸੁਰਿੰਦਰ ਕੌਰ ਖਰਲ ਤੇ ਬੀਬੀ ਸਿਮਰਜੀਤ ਕੌਰ ਦੀ ਸੰਗਤ ਨਾਲ ਜਾਣ-ਪਛਾਣ ਕਰਵਾਈ ਤੇ ਦੱਸਿਆ ਕਿ ਸੱਚੇ ਪਾਤਸ਼ਾਹ ਜੀ ਦੇ ਹੁਕਮ ਅਨੁਸਾਰ ਇਹ ਦੋਵੇਂ ਨੈਰੋਬੀ ਦੀਆਂ ਨਾਮਧਾਰੀ ਬੀਬੀਆਂ ਦਾ ਵਿਦਿਅਕ ਜੱਥਾ ਬਨਾਉਣ ਆਈਆਂ ਨੇ। ਇਸ ਮਗਰੋਂ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਬਾਰੇ ਬੋਲਣ ਵਾਲੇ ਸਨ—ਸੰਤ ਹਰਪਾਲ ਸਿੰਘ ਸੇਵਕ, ਸੂਬਾ ਸੁਰਿੰਦਰ ਕੌਰ ਖਰਲ, ਬੀਬੀ ਸਿਮਰਨਜੀਤ ਕੌਰ ਤੇ ਸੰਤ ਪ੍ਰੀਤਮ ਸਿੰਘ ਕਵੀ। ਇਸ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਕੀਤੇ ਪ੍ਰਵਚਨਾਂ ਦੌਰਾਨ ਭਾਰਤ ਤੋਂ ਆਪਣੇ ਨਾਲ ਆਈਆਂ ਦੋਹਾਂ ਬੀਬੀਆਂ ਬਾਰੇ ਇੰਜ ਬਚਨ ਕੀਤੇ:

"ਤੁਹਾਡੇ ਸਾਹਮਣੇ ਦੋ ਬੀਬੀਆਂ ਨੇ ਵਿਚਾਰ ਰੱਖੇ ਨੇ। ਬੀਬੀ ਸਿਮਰਜੀਤ ਕੌਰ ਦਿੱਲੀ ਦੀ ਲੜਕੀ ਹੈ, ਮੰਡੀ ਵਿਆਹੀ ਹੋਈ ਹੈ। ਇਹ ਸਵੇਰੇ ਛੋਟੇ ਛੋਟੇ ਬੱਚੀ-ਬੱਚਿਆਂ ਨੂੰ ਖਾਸ ਤੌਰ 'ਤੇ ਢਾਈ ਤੋਂ ਚਾਰ ਸਾਲ ਤੱਕ ਦੀ ਉਮਰ ਵਾਲਿਆਂ ਨੂੰ, ਆਸਾ ਦੀ ਵਾਰ ਵਿਚ ਲੈ ਕੇ ਆਉਂਦੀ ਹੈ, ਕਿੰਨੇ ਹੀ ਹੁੰਦੇ ਨੇ, ਮੈਨੂੰ ਸਾਰੀ ਗਿਣਤੀ ਨਹੀਂ ਯਾਦ.....ਇਸ ਦੇ ਨਾਲ ਦੋ-ਤਿੰਨ ਬੀਬੀਆਂ ਹੋਰ ਵੀ ਹੁੰਦੀਆਂ ਨੇ। ਇਕ ਸਤਿੰਦਰਪਾਲ ਸਿੰਘ, ਸੇਠ ਅਵਤਾਰ ਸਿੰਘ ਦਾ ਲੜਕਾ ਹੈ, ਉਹ ਛੋਟੇ ਬੱਚਿਆਂ ਨੂੰ

ਕੰਟਰੋਲ ਕਰਦਾ ਹੈ, ਮੰਡੀ ਵਿਚ ਬਹੁਤ ਕਿਰਪਾ ਹੈ ਸਤਿਗੁਰੂ ਜੀ ਦੀ, 60-70 ਛੋਟੇ-ਛੋਟੇ ਬੱਚੇ ਬੜੇ ਸ਼ੌਕ ਨਾਲ ਨਿਤਨੇਮ 'ਚ ਆਉਂਦੇ ਨੇ।"

ਲੇਖਿਕਾ ਬਾਰੇ ਹੋਏ ਬਚਨ

"ਜਿਹੜੀ ਬੀਬੀ ਸੁਰਿੰਦਰ ਕੌਰ ਖਰਲ ਹੈ ਉਨ੍ਹਾਂ ਨੂੰ ਬੜਾ ਸ਼ੌਕ ਹੈ, ਉਹ ਸ਼ਹੀਦਾਂ ਦੇ ਪਰਵਾਰ ਜਿੰਨੇ ਨੇ, ਉਨ੍ਹਾਂ ਨੂੰ ਲੱਭ ਲੱਭ ਕੇ ਤੇ ਉਹ ਮੇਰੇ ਕੋਲ ਲਿਆਕੇ, ਮੈਨੂੰ ਦੱਸਦੇ ਹਨ, ਬਈ ਆਹ ਫਲਾਣੇ ਸ਼ਹੀਦ ਦਾ ਪਰਵਾਰ ਹੈ, ਆਹ ਫਲਾਣੇ ਦਾ ਪਰਿਵਾਰ ਹੈ। ਇਤਿਹਾਸ ਲਿਖਣ ਦਾ ਵੀ ਉਸ ਨੂੰ ਕਾਫੀ ਸ਼ੌਕ ਹੈ। ਕਈ, ਉਹਨੂੰ ਆਂਹਦੇ ਨੇ ਬਈ, 'ਇਹ ਬੀਬੀ ਸਨਕੀ ਹੈ।' ਸਨਕੀ ਕੋਈ ਸ਼ਬਦ ਹੈਗਾ ਜਿਹੜਾ ਮੈਨੂੰ ਪਤਾ ਨਹੀਂ ਕੀ ਮਤਲਬ ਹੈ ਉਹਦਾ। ਉਹ ਇਸ ਤਰ੍ਹਾਂ ਹੈ ਬਈ ਜਿਹੜਾ ਇਸ ਪਾਸੇ ਤੁਰਦਾ ਹੈ। ਉਹਨੂੰ ਸਨਕ ਉਹਦਾ ਹੋ ਹੀ ਜਾਵੇਗਾ......।"

ਸਾਧ ਸੰਗਤ ਵਿੱਚੋਂ ਸ੍ਰੀ ਸਤਿਗੁਰੂ ਜੀ ਦੇ ਜਾਣ ਉਪਰੰਤ, ਦੋਹਾਂ ਬੀਬੀਆਂ ਨੇ ਨੈਰੋਬੀ ਦੀਆਂ ਬੀਬੀਆਂ ਨਾਲ ਗੱਲਬਾਤ ਕਰ ਕੇ ਅਗਲੀ ਮੀਟਿੰਗ ਦਾ ਸਮਾਂ ਨਿਸ਼ਚਿਤ ਕਰ ਲਿਆ।

## 16 ਜੇਠ (29 ਮਈ)

ਆਸਾ ਦੀ ਵਾਰ ਦਾ ਕੀਰਤਨ ਰੋਜ਼ਾਨਾ ਵਾਂਗ ਨਾਮਧਾਰੀ ਧਰਮਸ਼ਾਲਾ ਨੈਰੋਬੀ ਵਿਖੇ ਹੋਇਆ। ਸੱਚੇ ਪਾਤਸ਼ਾਹ ਜੀ ਨੇ ਤਿੰਨ ਛੋਟੇ ਬੱਚਿਆਂ ਨੂੰ ਆਪਣੇ ਪਵਿੱਤਰ ਕਰ- ਕਮਲਾਂ ਨਾਲ ਦਸਤਾਰ ਬੰਨ੍ਹਣ ਦੀ ਕ੍ਰਿਪਾਲਤਾ ਕੀਤੀ-ਪ੍ਰਧਾਨ ਹਰਭਜਨ ਸਿੰਘ ਚਾਨਾ ਜੀ ਦਾ ਪੋਤਾ ਕਾਕਾ ਦਿਆਲ ਸਿੰਘ, ਸੂਬਾ ਸੋਹਣ ਸਿੰਘ ਜੀ ਦਾ ਪੋਤਾ ਕਾਕਾ ਗੁਰਸੇਵਕ ਸਿੰਘ ਅਤੇ ਸ੍ਰੀ ਵਿਜੈਪਾਲ ਸਿੰਘ ਪਨੇਸਰ ਜੀ ਦਾ ਪੁੱਤਰ ਕਾਕਾ ਹਰਪ੍ਰੀਤ ਸਿੰਘ।

ਸਵੇਰ ਦੇ ਪ੍ਰੋਗਰਾਮ ਦੀ ਸਮਾਪਤੀ ਉਪਰੰਤ ਸੱਚੇ ਪਾਤਸ਼ਾਹ ਜੀ ਨੇ 13 ਘਰਾਂ ਤੇ ਫੈਕਟਰੀਆਂ ਵਿਚ ਚਰਨ ਪਾਏ—ਸੰਤ ਦਿਆਲ ਸਿੰਘ, ਸਰਵ ਸ੍ਰੀ ਬਲਬੀਰ ਸਿੰਘ ਗੀਹਲ, ਵਿਜੈਪਾਲ ਸਿੰਘ, ਅਨੂਪ ਸਿੰਘ, ਸੂਬਾ ਲਾਲ ਸਿੰਘ ਜੀ ਦਾ ਪੋਤਾ ਰਜਿੰਦਰ ਸਿੰਘ, ਮਾਈ ਜਗਦੀਸ਼ ਕੌਰ, ਸੁਰਜੀਤ ਸਿੰਘ ਧੀਮਾਨ ਦੀ ਵਰਕਸ਼ਾਪ, ਬਲਬੀਰ ਸਿੰਘ ਦਿੱਲੀ ਵਾਲੇ ਦੇ ਘਰ, ਗਿਆਨ ਸਿੰਘ ਪ੍ਰਧਾਨ ਚਾਨਾ ਜੀ ਦੀ ਵਰਕਸ਼ਾਪ, ਜਗਜੀਤ ਕੰਸਟ੍ਰਕਸ਼ਨ ਕੰਪਨੀ, ਸੂਬਾ ਸਤਨਾਮ ਸਿੰਘ ਤੇ ਉਨ੍ਹਾਂ ਦੇ ਭਰਾਵਾਂ ਸੁਰਿੰਦਰ ਸਿੰਘ, ਨਰਿੰਦਰ ਸਿੰਘ ਕੁਲਵੰਤ ਸਿੰਘ ਦੇ ਦਫ਼ਤਰਾਂ ਵਿਚ, ਜਸਵਿੰਦਰ ਸਿੰਘ ਭੱਟੀ, ਸਵਰਨ ਸਿੰਘ ਬੰਬਰਾਹ ਦੇ ਘਰੀਂ।

ਸੱਚੇ ਪਾਤਸ਼ਾਹ ਜੀ ਸਾਰਿਆਂ ਨੂੰ ਉਪਦੇਸ਼ ਦਿੰਦੇ ਰਹੇ ਕਿ ਭਜਨ ਕਰੋ, ਮਾਸ ਸ਼ਰਾਬ ਦਾ ਤਿਆਗ ਕਰੋ, ਰੋਮਾਂ ਦੀ ਬੇਅਦਬੀ ਨਾ ਕਰੋ ਤੇ ਸਾਧ-ਸੰਗਤ ਵਿਚ ਆਵੋ।

ਦੁਪਹਿਰ 12 ਵਜੇ ਸੱਚੇ ਪਾਤਸ਼ਾਹ ਜੀ ਸਾਧ ਸੰਗਤ ਨਾਲ ਸਨਾਤਨ ਧਰਮ ਮੰਦਰ ਵਾਲਿਆਂ ਦੇ ਅਰਜ਼ ਕਰਨ ਉਤੇ ਉਥੇ ਦਰਸ਼ਨ ਦਿੱਤੇ। ਉਥੋਂ ਦੇ ਪ੍ਰਬੰਧਕਾਂ ਨੇ ਬੜੀ ਸ਼ਰਧਾ ਨਾਲ ਫੁੱਲਾਂ ਦੇ ਹਾਰ ਪਾਉਣ ਉਪਰੰਤ, ਭਜਨ ਗਾਇਨ ਕਰ ਕੇ ਸ੍ਰੀ ਸਤਿਗੁਰੂ ਜੀ ਦਾ ਸਵਾਗਤ ਕੀਤਾ। ਸੱਚੇ ਪਾਤਸ਼ਾਹ ਜੀ ਆਸਣ 'ਤੇ ਸੁਸ਼ੋਭਿਤ ਹੋਏ। ਸ੍ਰੀ ਸੁਰਿੰਦਰ ਖੰਨਾ ਜੀ ਸਟੇਜ ਸਕੱਤਰ ਅਤੇ ਪ੍ਰਧਾਨ ਅਸ਼ੋਕ ਮਹਿੰਦੀ ਰੱਤਾ ਜੀ ਦਾ ਹਾਰ ਪਾ ਕੇ ਸਵਾਗਤ ਕੀਤਾ। ਉਨ੍ਹਾਂ ਦੇ ਅਰਜ਼ ਕਰਨ 'ਤੇ ਸ੍ਰੀ ਸਤਿਗੁਰ ਜੀ ਨੇ ਉਪਦੇਸ਼ ਦਿੱਤਾ। ਮੰਦਰ ਵਾਲਿਆਂ ਕੁਝ ਮਾਇਆ ਸੱਚੇ ਪਾਤਸ਼ਾਹ ਜੀ ਨੂੰ ਭੇਟ ਕੀਤੀ। ਗਰੀਬ ਨਿਵਾਜ਼ ਜੀ ਨੇ 500 ਸ਼ਲਿੰਗ ਇਸ ਵਿਚ ਹੋਰ ਪਾਕੇ ਮੰਦਰ ਦੀ ਇਮਾਰਤ ਲਈ ਦੇ ਦਿੱਤੇ।

ਸ਼ਾਮ ਨੂੰ ਨਾਮ ਸਿਮਰਨ ਤੇ ਕੀਰਤਨ ਉਪਰੰਤ ਸੱਚੇ ਪਾਤਸ਼ਾਹ ਜੀ ਨੇ ਸੰਤ ਹਰਭਜਨ ਸਿੰਘ ਸੀਹਰਾ ਦੇ ਘਰ ਚਰਨ ਪਾਏ ਤੇ ਪ੍ਰਸ਼ਾਦਾ ਛਕਿਆ।

ਸ਼ਾਮ ਨੂੰ 7 ਵਜੇ ਤੋਂ ਇੰਡੀਅਨ ਹਾਈ ਕਮਿਸ਼ਨ ਹਾਲ ਵਿਚ ਸੰਗੀਤ ਸੰਮੇਲਨ ਹੋਇਆ।

## ਕਾਕਾ ਪ੍ਰੀਤਮ ਸਿੰਘ ਬਾਰੇ

12 ਕੁ ਸਾਲ ਦੇ ਕਾਕੇ ਪ੍ਰੀਤਮ ਸਿੰਘ ਸਪੁੱਤਰ ਸੰਤ ਗੁਰਦੇਵ ਸਿੰਘ ਜੋ ਤਬਲਾ ਵਜਾਉਂਦਾ ਹੈ, ਬਾਰੇ 30 ਮਈ ਨੂੰ ਸਵੇਰੇ ਨਾਮਧਾਰੀ ਧਰਮਸ਼ਾਲਾ ਵਿਖੇ ਬਚਨ ਹੋਇਆ, 'ਇਸ ਦਾ ਹੱਥ ਵਧੀਆ ਹੈ ਕਿਸੇ ਚੰਗੇ ਉਸਤਾਦ ਕੋਲ ਲਿਜਾ ਕੇ ਸਿਖਾਈਏ।' ਇਸ ਨੂੰ ਅੱਜ ਸ਼ਾਮ ਪ੍ਰਧਾਨ ਮਨਜੀਤ ਸਿੰਘ ਦੇ ਘਰ ਹੋਣ ਵਾਲੀ ਸੰਗੀਤ ਸਭਾ 'ਚ ਸ਼ਾਮਲ ਹੋਣ ਦਾ ਹੁਕਮ ਹੋਇਆ।

## ਮੁੰਬਾਸੇ ਵਿਖੇ

30 ਮਈ ਨੂੰ ਆਸਾ ਦੀ ਵਾਰ ਦੇ ਕੀਰਤਨ ਉਪਰੰਤ ਸ੍ਰੀ ਸਤਿਗੁਰੂ ਜੀ, ਕੁਝ ਸਿੰਘਾਂ ਸਮੇਤ, ਕੀਨੀਆ ਤੋਂ 288 ਕਿਲੋਮੀਟਰ ਦਾ ਹਵਾਈ ਸਫ਼ਰ ਕਰ, ਮੁੰਬਾਸੇ (ਬੰਦਰਗਾਹ) ਮੋਈ ਇੰਟਰਨੈਸ਼ਨਲ ਏਅਰ ਪੋਰਟ ਤੇ ਪੁੱਜੇ। ਏਅਰਪੋਰਟ ਦੇ ਅੰਦਰੋਂ ਹੀ ਕਾਰਾਂ 'ਚ ਬੈਠ ਸੂਬਾ ਸਤਨਾਮ ਸਿੰਘ ਜੀ ਹੋਰਾਂ ਦੇ ਫਲੈਟ 'ਤੇ ਜਾ ਲੰਗਰ-ਪਾਣੀ ਛਕਣ ਉਪਰੰਤ ਅਰਾਮ ਕੀਤਾ। ਫਿਰ ਸਰਵ ਸ੍ਰੀ ਨਰਿੰਦਰ ਸਿੰਘ ਸਪੁੱਤਰ ਸ੍ਰ: ਜਸਵੰਤ

ਸਿੰਘ, ਸੇਵਕ ਸਿੰਘ, ਸਤਨਾਮ ਸਿੰਘ ਤੇ ਸਤਪਾਲ ਸਿੰਘ ਸਪੁੱਤਰ ਸ੍ਰ: ਰਣਜੋਧ ਸਿੰਘ ਦੇ ਘਰੀਂ ਚਰਨ ਪਾਏ, ਮਾਸ ਸ਼ਰਾਬ ਛੁਡਾਇਆ, ਭਜਨ ਦੱਸਿਆ। ਇਨ੍ਹਾਂ ਦੇ ਛੋਟੇ ਭਰਾ ਕੁਲਦੀਪ ਸਿੰਘ ਦੇ ਘਰ ਵੀ ਚਰਨ ਪਾਏ, ਇਹ ਸ਼ਾਕਾਹਾਰੀ ਹੈ। ਉਪਰੰਤ ਸ੍ਰ: ਜੀਤ ਸਿੰਘ ਦੀ ਵਰਕਸ਼ਾਪ 'ਚ ਚਰਨ ਪਾਏ, ਮਾਸ ਸ਼ਰਾਬ ਛੁਡਾ, ਕੇਸਾਂ ਦੀ ਬੇਅਦਬੀ ਕਰਨੋਂ ਰੋਕਿਆ। ਕਾਲੇ ਨੀਲੇ ਰੰਗ ਦੇ ਪਹਿਰਾਵੇ ਤੋਂ ਪਰਹੇਜ਼ ਕਰਨ ਦਾ ਹੁਕਮ ਕੀਤਾ। ਇਸ ਮਗਰੋਂ ਹਵਾਈ ਸਫਰ ਤੈਹ ਕਰ ਵਾਪਸ ਨੈਰੋਬੀ ਏਅਰਪੋਰਟ 'ਤੇ ਪੁੱਜੇ। ਇਥੋਂ ਸਿੱਧੇ ਗੁਰਦੁਆਰੇ ਨਿੱਤਨੇਮ 'ਚ ਦਰਸ਼ਨ ਦਿੱਤੇ। ਰਾਗੀ ਜਥੇ ਨੇ ਕੀਰਤਨ ਕੀਤਾ, ਜੱਥੇਦਾਰ ਸੇਵਾ ਸਿੰਘ ਜੀ ਦਾ ਦੀਵਾਨ ਸਜਿਆ।

### ਡਾ. ਸ਼ਸ਼ੀ ਦੇ ਘਰ

ਇਥੋਂ ਚਲ ਡਾ. ਸ਼ਸ਼ੀ ਦੇ ਘਰ ਚਰਨ ਪਾਏ। ਘਰ ਬਹੁਤ ਸੋਹਣਾ ਬਣਾਇਆ ਹੋਇਆ ਹੈ। ਸੱਚੇ ਪਾਤਸ਼ਾਹ ਜੀ ਨੇ ਇਕੱਲੇ ਇਕੱਲੇ ਕਮਰੇ 'ਚ ਚਰਨ ਪਾਏ। ਘਰ ਵਿਚ ਹੀ ਬਣਾਏ ਗਏ ਮੰਦਰ ਵਿਚ ਵੀ, ਚਰਨ ਪਾਏ। ਇਸ ਮਕਾਨ ਦਾ ਡਿਜ਼ਾਇਨ ਡਾ. ਗੁਰਚੈਨ ਸਿੰਘ ਫਲੋਰਾ ਦਾ ਬਣਾਇਆ ਹੋਇਆ ਹੈ। ਡਾ. ਸ਼ਸ਼ੀ ਦੀ ਸ਼ਰਾਬ ਪੀਣੀ ਬੰਦ ਕਰਨ ਦਾ ਹੁਕਮ ਕੀਤਾ ਤੇ ਉਸ ਦੇ ਕਲੀਨਿਕ 'ਚ ਵੀ ਚਰਨ ਪਾਏ।

### ਸੰਗੀਤ ਸਭਾ

ਰਾਤ ਨੂੰ ਸੰਗੀਤ ਸਭਾ ਪ੍ਰਧਾਨ ਮਨਜੀਤ ਸਿੰਘ ਜੀ ਦੇ ਘਰ ਹੋਈ। ਸ੍ਰੀ ਰਾਜਨ-ਸਾਜਨ ਮਿਸ਼ਰਾ ਵੀ ਇਸ ਵਿਚ ਸ਼ਾਮਲ ਸਨ।

ਸੱਚੇ ਪਾਤਸ਼ਾਹ ਜੀ ਨੇ ਪੁਰਾਣੀਆਂ ਰੀਤਾਂ ਜੋ ਕਿ ਸ੍ਰੀ ਹਰਿਮੰਦਰ ਸਾਹਿਬ ਵਿਖੇ ਕਿਸੇ ਵਕਤ ਗਾਈਆਂ ਵਜਾਈਆਂ ਜਾਂਦੀਆਂ ਸਨ, ਅੱਜ ਸੁਣਨ ਨੂੰ ਵੀ ਨਹੀਂ ਮਿਲਦੀਆਂ, ਕਿਰਪਾ ਕਰ ਸਿਖਾਈਆਂ। ਸ੍ਰੀ ਰਾਜਨ-ਸਾਜਨ ਮਿਸ਼ਰਾ ਨੇ ਅਰਜ਼ ਕੀਤੀ, "ਇਹ ਚੀਜ਼ਾਂ ਅਸੀਂ ਅਜੇ ਤੀਕ ਕਿਧਰੇ ਨਹੀਂ ਸੁਣੀਆਂ। ਅਜਿਹੀਆਂ ਬੰਦਸ਼ਾਂ ਜਿਨ੍ਹਾਂ ਨੂੰ ਸੁਣ ਕੇ ਜਿਸ ਰਾਗ ਵਿਚ ਹੋਣ, ਉਹ ਰਾਗ ਸਾਖਿਅਤ ਸਾਹਮਣੇ ਸਪਸ਼ਟ ਹੋ ਜਾਂਦਾ ਹੈ, ਇਹ ਸਭ ਆਪ ਜੀ ਕੋਲ ਹੀ ਹੈ, ਹੋਰ ਕਿਧਰੇ ਨਹੀਂ।"

### ਤਨਜਾਨੀਆ ਵੱਲ

31 ਮਈ ਨੂੰ ਸਵੇਰੇ 6 ਵਜੇ ਨੈਰੋਬੀ ਤੋਂ ਸ੍ਰੀ ਸਤਿਗੁਰੂ ਜੀ ਸੰਗਤ ਨਾਲ ਗੱਡੀਆਂ ਵਿਚ ਤਨਜਾਨੀਆ ਲਈ ਰਵਾਨਾ ਹੋਏ। ਰਸਤੇ ਵਿਚ ਬੜੇ ਸੋਹਣੇ ਕੁਦਰਤੀ ਦ੍ਰਿਸ਼ ਸਨ। ਇਕ ਥਾਂ ਗੱਡੀ ਵਾਪਸ ਮੋੜ ਕੇ ਤਿੰਨ ਸ਼ੁਤਰਮੁਰਗ ਵੇਖੇ ਤੇ ਫੋਟੋਆਂ

ਖਿੱਚੀਆਂ। ਇਕ ਥਾਂ, ਜਿਥੇ ਦੂਰ ਦੂਰ ਤੀਕ ਸਫੈਦ ਰੰਗ ਦੇ ਵੱਡੇ ਵੱਡੇ ਫੁੱਲ ਸਨ, ਉਤਰ ਕੇ ਸੱਚੇ ਪਾਤਸ਼ਾਹ ਜੀ ਕੁਝ ਮਿੰਟ ਰੁਕੇ। ਸੇਵਕ ਹਰਪਾਲ ਸਿੰਘ ਨੇ ਅਰਜ਼ ਕੀਤੀ, "ਸੱਚੇ ਪਾਤਸ਼ਾਹ ਜੀ ਏਥੇ ਫੋਟੋਆਂ ਖਿਚੀਏ?" ਬਚਨ ਕੀਤਾ, "ਭਗਵੰਤ ਤੇ ਬੀਬੀ ਸੁਰਿੰਦਰ ਦੀ ਵੀ ਫੋਟੋ ਖਿਚੋ ਏਥੇ" ਹੁਕਮ ਮੰਨਿਆ ਗਿਆ। ਅਸੀਂ ਦੋਹਾਂ ਨੇ ਹੁਕਮ ਅਨੁਸਾਰ ਫੋਟੋ ਖਿਚਵਾਈ ਫਿਰ ਅਰਜ਼ ਕਰ ਸ੍ਰੀ ਸਤਿਗੁਰੂ ਜੀ ਨਾਲ ਅਸੀਂ ਦੋਹਾਂ ਨੇ ਫੋਟੋ ਖਿਚਵਾਈ। ਫੋਟੋਆਂ ਹਜ਼ੂਰੀ ਸੇਵਕ ਹਰਪਾਲ ਸਿੰਘ ਨੇ ਖਿੱਚੀਆਂ।

### ਅਰੂਸ਼ਾ ਵਿਖੇ

ਤਨਜਾਨੀਆ ਦੇ ਬਾਰਡਰ ਨਮਾਂਗਾ ਤੇ ਗੱਡੀਆਂ ਬਦਲ ਲਈਆਂ ਗਈਆਂ। ਏਥੇ ਤਨਜਾਨੀਆ ਤੋਂ ਕਰੀਬ 10 ਗੱਡੀਆਂ ਲੈ ਕੇ 20 ਕੁ ਹਿੰਦੂ-ਸਿੱਖ ਸਰੀਰ ਸੱਚੇ ਪਾਤਸ਼ਾਹ ਜੀ ਦੇ ਸਵਾਗਤ ਲਈ ਆਏ ਹੋਏ ਸਨ। ਫੁੱਲਾਂ ਦੇ ਹਾਰ ਪਾ ਸਵਾਗਤ ਕੀਤਾ ਗਿਆ। ਇੱਕ ਵੱਡੀ ਗਿਣਤੀ ਵਿਚ ਖੜ੍ਹੇ ਇਸ ਪਿੰਡ ਦੇ ਲੋਕ ਇਸ ਅਲੌਕਿਕ ਦ੍ਰਿਸ਼ ਨੂੰ ਵੇਖ ਰਹੇ ਸਨ। ਸ੍ਰੀ ਜਗਜੀਤ ਅਗਰਵਾਲ ਦੀ ਗੱਡੀ 'ਚ ਬਿਰਾਜਮਾਨ ਸੱਚੇ ਪਾਤਸ਼ਾਹ ਜੀ ਅਰੂਸ਼ਾ ਪੌਣੇ ਗਿਆਰਾਂ ਵਜੇ ਪੁੱਜ ਗਏ, ਮਾਈਸਰਖਾਨੇ ਵਾਲੇ ਸਹਿਜਧਾਰੀ ਸਿੰਘਾਂ ਦੇ ਘਰ। ਇਥੇ 30-35 ਸਰੀਰਾਂ ਵਲੋਂ ਬੜਾ ਨਿੱਘਾ ਸਵਾਗਤ ਕੀਤਾ ਗਿਆ। ਕਾਰਾਂ ਤੋਂ ਲੈ ਕੇ ਘਰ ਦੇ ਅੰਦਰ ਤੱਕ ਸਫੈਦ ਚਾਦਰਾਂ ਵਿਛਾਈਆਂ ਹੋਈਆਂ ਸਨ। ਫੁੱਲਾਂ ਦੇ ਹਾਰਾਂ ਦੀ ਮਹਿਕ ਚਾਰੇ ਪਾਸੇ ਸੱਚੇ ਪਾਤਸ਼ਾਹ ਜੀ ਦੇ ਆਗਮਨ ਦੀ ਸੂਚਨਾ ਦੇ ਰਹੀ ਸੀ। ਇਹ ਸਵਰਗੀ ਸ੍ਰੀ ਬੁੱਧ ਰਾਮ ਦੇ ਸਪੁੱਤਰ ਸ੍ਰੀ ਜਗਜੀਤ ਰਾਏ (ਪੁੱਪੂ) ਦਾ ਘਰ ਸੀ। ਇਸ ਸਮੁੱਚੇ ਪਰਵਾਰ ਦਾ ਇਤਿਹਾਸ ਇਸ ਪ੍ਰਕਾਰ ਹੈ:

### ਮਾਈਸਰਖਾਨੇ ਵਾਲਾ ਪਰਿਵਾਰ

ਮਾਈਸਰਖਾਨੇ ਜ਼ਿਲ੍ਹਾ ਬਠਿੰਡਾ ਦੇ ਸ੍ਰੀ ਮਹਾਂ ਸਿੰਘ ਅਗਰਵਾਲ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵੇਲੇ ਦੇ ਸ਼ਰਧਾਲੂ ਸਿੰਘ ਸਨ। ਇਨ੍ਹਾਂ ਦੇ ਪੁੱਤਰ ਸ੍ਰੀ ਹੁਕਮ ਚੰਦ ਅਗਰਵਾਲ ਦੇ ਦੋ ਬੇਟੇ ਸ੍ਰੀ ਰੁਲੀਆ ਰਾਮ ਤੇ ਸ੍ਰੀ ਰਤਨਾ ਰਾਮ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵੇਲੇ ਹੋਏ। ਸ੍ਰੀ ਰਤਨਾ ਰਾਮ, ਜਪ-ਪ੍ਰਯੋਗ ਵਾਲੇ ਦਿਨਾਂ ਵਿਚ ਪੂਰਾ ਸਮਾਂ ਸ੍ਰੀ ਭੈਣੀ ਸਾਹਿਬ ਰਹਿੰਦੇ ਅਤੇ ਸਾਧ ਸੰਗਤ ਦੀਆਂ ਅਮਾਨਤਾਂ ਸੰਭਾਲਦੇ ਸਨ। ਇਨ੍ਹਾਂ ਦੇ ਕੋਈ ਬੱਚਾ ਨਹੀਂ ਸੀ, ਇਨ੍ਹਾਂ ਦੇ ਵੱਡੇ ਭਰਾ ਸ੍ਰੀ ਰੁਲੀਆ ਰਾਮ ਦੇ ਸਪੁੱਤਰ ਸ੍ਰੀ ਮੋਹਨ ਲਾਲ ਦੀ ਪੀੜ੍ਹੀ ਹੁਣ ਚੱਲ ਰਹੀ ਹੈ। ਸ੍ਰੀ ਮੋਹਨ ਲਾਲ ਦੇ ਚਾਰ ਸਪੁੱਤਰ ਹੋਏ, ਸਰਵ ਸ੍ਰੀ ਬੁਧ ਰਾਮ, ਕੌਰ ਚੰਦ, ਲੇਖ ਰਾਮ ਅਤੇ ਵੀਰ ਚੰਦ। ਇਨ੍ਹਾਂ ਵਿਚੋਂ ਐਸ ਵੇਲੇ ਸ੍ਰੀ ਲੇਖ ਰਾਮ ਮੌਜੂਦ ਹਨ।

ਸ੍ਰੀ ਬੁਧ ਰਾਮ ਦੇ ਦੋ ਸਪੁੱਤਰਾਂ ਸ੍ਰੀ ਮਹੇਸ਼ ਇੰਦਰ ਪਾਲ ਅਤੇ ਸ੍ਰੀ ਜਗਜੀਤ ਰਾਏ (ਪੱਪੂ) ਦੇ ਘਰ ਇਸ ਦੌਰੇ ਗਰੀਬ ਨਿਵਾਜ਼ ਜੀ ਦਾ ਡੇਰਾ ਇਕ ਦਿਨ ਤੇ ਇਕ ਰਾਤ ਲਈ ਰਿਹਾ। ਸ੍ਰੀ ਬੁਧ ਰਾਮ ਤੇ ਇਨ੍ਹਾਂ ਦੇ ਬਾਕੀ ਭਰਾ 8-8 ਘੰਟੇ ਰੋਜ਼ਾਨਾ ਭਜਨ ਕਰਿਆ ਕਰਦੇ ਸਨ।

ਸ੍ਰੀ ਕੌਰ ਚੰਦ ਦਾ ਇਕ ਪੁਤਰ ਸ੍ਰੀ ਰਾਜੇਸ਼ ਕੁਮਾਰ ਹੈ ਇਹ ਉਹਨਾਂ ਸ੍ਰੀ ਵੀਰ ਚੰਦ ਦਾ ਪੁੱਤਰ ਗੋਦ ਲਿਆ ਹੈ।

ਸ੍ਰੀ ਲੇਖ ਰਾਮ ਦੇ 6 ਪੁੱਤਰ ਹਨ, ਸਰਵ ਸ੍ਰੀ ਯਸ਼ਪਾਲ, ਪ੍ਰੇਮ ਪਾਲ, ਅਸ਼ੋਕ ਕੁਮਾਰ, ਨਰੇਸ਼ ਕੁਮਾਰ, ਮਹੇਸ਼ ਕੁਮਾਰ ਤੇ ਰਾਕੇਸ਼ ਕੁਮਾਰ।

ਸ੍ਰੀ ਵੀਰ ਚੰਦ ਦੇ ਪੁੱਤਰ ਹਨ, ਸਰਵ ਸ੍ਰੀ ਅੰਮ੍ਰਿਤਪਾਲ, ਧਰਮਪਾਲ, ਸਤਪਾਲ ਤੇ ਕ੍ਰਿਸ਼ਨ ਕੁਮਾਰ।

ਇਨ੍ਹਾਂ ਸਾਰਿਆਂ ਦੇ ਅੱਗੋਂ ਬੱਚੇ ਹਨ। ਇਹ ਸਹਿਜਧਾਰੀ ਸਿੱਖਾਂ ਦੀ ਸਤਿਗੁਰੂ ਜੀ ਪ੍ਰਤੀ ਅਤਿਅੰਤ ਸ਼ਰਧਾ ਹੈ। ਸਭ ਨੇ ਨਾਮ ਲਿਆ ਹੈ ਤੇ ਨਾਮ-ਸਿਮਰਨ ਕਰਦੇ ਹਨ ਅਤੇ ਸੱਚੇ ਪਾਤਸ਼ਾਹ ਜੀ ਦੇ ਪਿਆਰ ਅਤੇ ਬਖਸ਼ਿਸ਼ ਦੇ ਪਾਤਰ ਹਨ। ਸ੍ਰੀ ਭੈਣੀ ਸਾਹਿਬ ਵਿਖੇ ਕਈ ਮੇਲੇ ਵੀ ਇਨ੍ਹਾਂ ਨੇ ਕਰਵਾਏ ਹਨ।

ਸ੍ਰੀ ਸਤਿਗੁਰੂ ਜੀ ਨੇ ਇਨ੍ਹਾਂ ਸਾਰਿਆਂ ਦੇ ਘਰੀਂ ਅਤੇ ਦੁਕਾਨਾਂ ਵਿਚ ਬਾਅਦ ਦੁਪਹਿਰ ਚਰਨ ਪਾਏ। ਹੋਰ ਜਿਨ੍ਹਾਂ ਦੇ ਘਰੀਂ ਚਰਨ ਪਾਏ ਉਹ ਹਨ, ਸਰਵ ਸ੍ਰੀ ਦਿਨੇਸ਼ ਸ਼ਾਹ, ਐਨ. ਡੀ. ਪਟੇਲ, ਸੁਨੀਲ ਅਗਰਵਾਲ, ਸਵਰਨ ਸਿੰਘ ਜੰਡੂ, ਸ੍ਰੀ ਬਲਦੇਵ ਕ੍ਰਿਸ਼ਨ, ਸ੍ਰੀ ਹਰੀ ਲਾਲ ਦੇ ਪੁੱਤਰ ਪ੍ਰਦੀਪ, ਅਗਰਵਾਲ ਪਰਿਵਾਰ ਦੇ ਜਵਾਈ ਸ੍ਰੀ ਤਰਸੇਮ ਚੰਦ।

## ਸਵਾਗਤੀ ਪ੍ਰੋਗਰਾਮ

ਸ਼ਾਮ ਨੂੰ ਨਾਮ ਸਿਮਰਨ ਆਰੀਆ ਸਮਾਜ ਮੰਦਰ ਵਿਖੇ ਹੋਣ ਉਪਰੰਤ ਕੀਰਤਨ ਹੋਇਆ ਤੇ ਫਿਰ ਜਥੇਦਾਰ ਸੇਵਾ ਸਿੰਘ ਦਾ ਸੇਵਾ ਦੇ ਮਹਾਤਮ ਬਾਰੇ ਦੀਵਾਨ ਸਜਿਆ। ਮੰਦਰ ਦਾ ਪੂਰਾ ਹਾਲ ਭਰਿਆ ਹੋਇਆ ਸੀ। ਹਰ ਧਰਮ ਦੇ ਲੋਕ ਇਸ ਵਿਚ ਸ਼ਾਮਲ ਸਨ। ਦਾਰਾਸਲਾਮ ਦੇ ਸੰਤ ਦਇਆ ਸਿੰਘ, ਸ੍ਰ: ਸੋਹਣ ਸਿੰਘ ਭੱਚੂ, ਸਿੰਘ ਸਭਾ ਦੇ ਪ੍ਰਧਾਨ ਸ੍ਰ: ਅਨੂਪ ਸਿੰਘ, ਹਿੰਦੂ ਮੰਡਲ ਦੇ ਪ੍ਰਧਾਨ ਸ੍ਰੀ ਐਮ. ਐਮ. ਪਟੇਲ, ਆਰੀਆ ਸਮਾਜ ਦੇ ਮੀਤ ਪ੍ਰਧਾਨ ਸ੍ਰੀ ਤਰਸੇਮ ਚੰਦ ਜੀ ਅਗਰਵਾਲ ਨੇ ਸ੍ਰੀ ਸਤਿਗੁਰੂ ਜੀ ਅਤੇ ਉਨ੍ਹਾਂ ਨਾਲ ਭਾਰਤ ਤੋਂ ਆਈ ਸਾਧ-ਸੰਗਤ ਦਾ ਸਵਾਗਤ ਕਰਦਿਆਂ ਤਨਜਾਨੀਆ ਵਿਖੇ ਦਰਸ਼ਨ ਦੇਣ ਲਈ ਜੀਓ ਆਇਆਂ ਆਖਿਆ ਤੇ ਅਰਜ਼ ਕੀਤੀ, ਇਸੇ ਤਰ੍ਹਾਂ ਅੱਗੋਂ ਵੀ ਦਰਸ਼ਨ ਦਿੰਦੇ ਰਹਿਣ। ਸ੍ਰ: ਸੋਹਣ ਸਿੰਘ ਜੀ

ਭੱਚੂ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਦੇਸ਼ ਭਗਤੀ ਦੀ ਲਹਿਰ ਵਿਚ ਪਾਏ ਗਏ ਯੋਗਦਾਨ ਬਾਰੇ ਸੰਖੇਪ ਸ਼ਬਦਾਂ 'ਚ ਦੱਸ ਕੇ ਇਕ ਕਵਿਤਾ ਵੀ ਪੜ੍ਹੀ। ਸ੍ਰ: ਅਨੂਪ ਸਿੰਘ ਨੇ ਸਤਿਗੁਰੂ ਸੱਚੇ ਪਾਤਸ਼ਾਹ, ਸ਼ਹਿਨਸ਼ਾਹਾਂ ਦੇ ਸ਼ਹਿਨਸ਼ਾਹ ਦੇ ਆਗਮਨ ਤੇ ਅਰੂਸ਼ੇ ਦੀ ਸੰਗਤ ਨੂੰ ਵਧਾਈ ਦਿੱਤੀ। 8:30 ਵਜੇ ਸਾਧ ਸੰਗਤ ਨੇ ਸ੍ਰੀ ਸਤਿਗੁਰੂ ਜੀ ਦੇ ਪਵਿੱਤਰ ਪ੍ਰਵਚਨ ਸਰਵਣ ਕੀਤੇ।

8:30 ਵਜੇ, ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸਮੁੱਚਾ ਅਗਰਵਾਲ ਪਰਿਵਾਰ, ਸ੍ਰੀ ਜਗਜੀਤ ਰਾਜ ਪੱਪੂ ਦੇ ਘਰ ਸੱਚੇ ਪਾਤਸ਼ਾਹ ਜੀ ਦੇ ਬਚਨ ਸੁਣਨ ਲਈ ਇਕੱਤਰ ਹੋਇਆ। ਗਰੀਬ ਨਿਵਾਜ਼ ਜੀ ਨੇ ਸਾਰੇ ਪਰਿਵਾਰਾਂ ਨੂੰ ਹੁਕਮ ਕੀਤਾ, "ਤੁਹਾਡੇ ਬਜ਼ੁਰਗ 8-8 ਘੰਟੇ ਨਾਮ ਸਿਮਰਨ ਕਰਦੇ ਸਨ, ਤੁਸੀਂ ਘੱਟ ਤੋਂ ਘੱਟ ਇਕ ਘੰਟਾ ਭਜਨ ਕਰੋ ਤੇ ਫਿਰ ਹੌਲੀ ਹੌਲੀ ਇਸ ਨੂੰ ਵਧਾਉਂਦੇ ਜਾਵੋ, ਜਦੋਂ ਅਸੀਂ ਫਿਰ ਆਵਾਂਗੇ, ਆ ਕੇ ਪੁੱਛਾਂਗੇ।"

ਸ੍ਰੀ ਸਤਿਗੁਰੂ ਜੀ ਨੇ ਮੈਨੂੰ (ਇਸ ਪੁਸਤਕ ਦੀ ਲੇਖਿਕਾ ਨੂੰ) ਹੁਕਮ ਕੀਤਾ ਕਿ ਇਥੇ ਜਿੰਨੇ ਵੀ ਬੱਚੇ ਬੱਚੀਆਂ ਅਤੇ ਨੌਜਵਾਨ ਬੈਠੇ ਹਨ, ਉਨ੍ਹਾਂ ਦੀ ਲਿਸਟ ਬਣਾ ਲੈ। ਤੂੰ ਇਨ੍ਹਾਂ ਨਾਲ ਸੰਪਰਕ ਰੱਖਣਾ ਹੈ ਤੇ ਇਨ੍ਹਾਂ ਨੂੰ ਪੁੱਛਦੇ ਰਹਿਣਾ ਹੈ ਕਿ ਕਿੰਨਾ ਭਜਨ ਕਰਦੇ ਹਨ। ਹੁਕਮ ਮੰਨ ਕੇ ਮੈਂ ਲਿਸਟ ਬਣਾਈ, ਉਨ੍ਹਾਂ ਬੱਚਿਆਂ ਵਿਚ (ਹੁਣ ਸੂਬਾ) ਅਤੁਲ ਸਪੁੱਤਰ ਸ੍ਰੀ ਤਰਸੇਮ ਚੰਦ ਅਗਰਵਾਲ ਵੀ ਬੈਠੇ ਸਨ।

## ਤਨਜਾਨੀਆ ਸੰਗਤ ਦਾ ਮੀਤ ਪ੍ਰਧਾਨ

ਇਸ ਮੌਕੇ ਸੱਚੇ ਪਾਤਸ਼ਾਹ ਜੀ ਨੇ ਸ੍ਰੀ ਪ੍ਰੇਮ ਕੁਮਾਰ ਅਗਰਵਾਲ ਨੂੰ ਤਨਜਾਨੀਆ ਦੀ ਸੰਗਤ ਦਾ ਮੀਤ ਪ੍ਰਧਾਨ ਬਣਾ ਦਿੱਤਾ। ਦਾਰਾਸਲਾਮ ਦੇ ਸੰਤ ਸਤਵੰਤ ਸਿੰਘ ਜੀ ਪ੍ਰਧਾਨ ਹਨ। ਇਸ ਪਰਿਵਾਰ ਦੇ ਬਜ਼ੁਰਗਾਂ ਨੂੰ ਭਜਨ ਦੱਸਣ ਦਾ ਹੁਕਮ ਸੀ।

## 1 ਜੂਨ 1994

ਸਵੇਰੇ ਆਸਾ ਦੀ ਵਾਰ ਦਾ ਕੀਰਤਨ ਹਜ਼ੂਰੀ ਰਾਗੀ ਜਥੇ ਵਲੋਂ ਸ੍ਰੀ ਲੇਖ ਰਾਮ ਜੀ ਦੇ ਗ੍ਰਹਿ ਵਿਖੇ ਹੋਇਆ। ਉਸ ਪਿਛੋਂ ਸੇਵਕ ਰਛਪਾਲ ਸਿੰਘ ਨੇ ਸੱਚੇ ਪਾਤਸ਼ਾਹ ਜੀ ਦਾ ਹੁਕਮ ਸੁਣਾਇਆ ਕਿ ਸਾਧ ਸੰਗਤ ਰਸਨਾ ਹਿਲਾ ਕੇ ਭਜਨ ਕਰੇ।

ਸ੍ਰੀ ਸਤਿਗੁਰੂ ਜੀ ਨੇ ਸ੍ਰੀ ਤਰਸੇਮ ਚੰਦ ਅਗਰਵਾਲ ਦੀ ਕੁਕਿੰਗ ਸੀਡਆਇਲ ਫੈਕਟਰੀ ਦੀ ਐਕਸਟੈਨਸ਼ਨ ਦਾ ਨੀਂਹ ਪੱਥਰ ਰੱਖਿਆ। ਅਰਦਾਸ ਜਥੇਦਾਰ ਸੇਵਾ

ਸਿੰਘ ਜੀ ਨੇ ਕੀਤੀ। ਜਦ ਇਕ ਸਿੰਘ ਸ੍ਰ: ਅਜਮੇਰ ਸਿੰਘ (ਪਿਛੋਂ ਸ਼ੰਕਰ ਪਿੰਡ ਦੇ) ਨੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਨਮਸਕਾਰ ਕੀਤੀ, ਸੱਚੇ ਪਾਤਸ਼ਾਹ ਜੀ ਨੇ ਪਿੰਡ ਸ਼ੰਕਰ ਦੀ ਮਾਈ ਜੋਗਿੰਦਰ ਕੌਰ ਨੂੰ ਯਾਦ ਕੀਤਾ ਤੇ ਬਚਨ ਕੀਤਾ, "ਤੁਹਾਡੇ ਤੇ ਸਾਡਾ ਜ਼ਿਆਦਾ ਜ਼ੋਰ ਹੈ, ਮੇਰੇ ਇਕ ਵਾਰ ਕਹਿਣ 'ਤੇ ਤੁਸੀਂ ਮੰਨ ਜਾਂਦੇ ਹੋ।

## ਅਰੂਸ਼ਾ ਤੋਂ ਮੋਸ਼ੀ

ਸਵੇਰੇ ਸੱਚੇ ਪਾਤਸ਼ਾਹ ਜੀ, ਕੁਝ ਸੇਵਕਾਂ ਤੇ ਸਿੰਘਾਂ ਨਾਲ ਅਰੂਸ਼ੇ ਤੋਂ ਮੋਸ਼ੀ (80 ਕਿ. ਮੀ.) ਚਰਨ ਪਾਉਣ ਗਏ। ਇਥੇ ਸੰਤ ਦਇਆ ਸਿੰਘ ਦੇ ਭਾਣਜੇ ਸੰਤ ਦਲਜੀਤ ਸਿੰਘ ਕਲਸੀ ਰਹਿੰਦੇ ਹਨ। ਇਹ ਪੈੱਨ ਫੋਲਵ ਕੰਪਨੀ ਲਿਮਟਿਡ ਦੇ ਸ੍ਰ: ਗੁਰਮੀਤ ਸਿੰਘ ਧਨੀ ਕੋਲ ਪਿਛਲੇ 21 ਸਾਲਾਂ ਤੋਂ ਕੰਮ ਕਰ ਰਹੇ ਹਨ। ਸ੍ਰ: ਗੁਰਮੀਤ ਸਿੰਘ ਦਾ ਸਪੁੱਤਰ ਸ੍ਰ: ਮਲਵਿੰਦਰ ਸਿੰਘ ਬਾਂਕੇ, ਇਸ ਦੌਰੇ ਸਮੇਂ ਸ੍ਰੀ ਸਤਿਗੁਰੂ ਜੀ ਦੇ ਨਾਲ ਰਿਹਾ।

ਸੱਚੇ ਪਾਤਸ਼ਾਹ ਜੀ ਨੇ ਪਹਿਲੋਂ ਸ੍ਰ: ਗੁਰਮੀਤ ਸਿੰਘ ਦੇ ਦਫ਼ਤਰ 'ਚ ਚਰਨ ਪਾਏ। ਫਿਰ ਸ: ਗੁਰਦਿਆਲ ਸਿੰਘ, ਸ: ਮਲਕੀਤ ਸਿੰਘ, ਸੀ ਸੁਰਜੀਤ ਸਿੰਘ ਧਨੀ ਸਪੁੱਤਰ ਸ੍ਰ: ਪ੍ਰਕਾਸ਼ ਸਿੰਘ, ਸੰਤ ਦਲਜੀਤ ਸਿੰਘ ਕਲਸੀ, ਸ੍ਰ: ਬਾਲ ਕ੍ਰਿਸ਼ਨ ਸਿੰਘ ਤੇ ਸ੍ਰ: ਗੁਰਮੀਤ ਸਿੰਘ ਦੇ ਘਰੀਂ ਚਰਨ ਪਾਏ। ਜਿਨ੍ਹਾਂ ਨੇ ਭਜਨ ਨਹੀਂ ਪੁੱਛਿਆ ਸੀ ਉਨ੍ਹਾਂ ਨੂੰ ਭਜਨ ਦੱਸਿਆ ਗਿਆ। ਕਈਆਂ ਤੋਂ ਮਾਸ ਸ਼ਰਾਬ ਛੁਡਾਇਆ ਤੇ ਸਾਰੇ ਪਰਿਵਾਰਾਂ ਨੂੰ ਘਟੋ ਘੱਟ ਇਕ ਘੰਟਾ ਨਾਮ ਸਿਮਰਨ ਕਰਨ ਦਾ ਉਪਦੇਸ਼ ਦਿੱਤਾ।

## ਮੋਸ਼ੀ ਤੋਂ ਦਾਰਾਸਲਾਮ

ਮੋਸ਼ੀ ਤੋਂ ਹਵਾਈ ਸਫ਼ਰ ਕਰ, ਸੱਚੇ ਪਾਤਸ਼ਾਹ ਜੀ ਹਵਾਈ ਮਾਰਗ ਰਾਹੀਂ ਦਾਰਾਸਲਾਮ ਜਾ ਦਰਸ਼ਨ ਦਿੱਤੇ। ਉਥੋਂ ਦੀ ਸਾਧ ਸੰਗਤ ਨੇ ਫੁੱਲਾਂ ਦੇ ਹਾਰਾਂ ਨਾਲ ਸੱਚੇ ਪਾਤਸ਼ਾਹ ਜੀ ਦਾ ਸੁਆਗਤ ਕੀਤਾ। ਗਰੀਬ ਨਿਵਾਜ਼ ਜੀ ਦਾ ਡੇਰਾ ਸੰਤ ਦਇਆ ਸਿੰਘ ਮਠਾੜੂ ਦੇ ਘਰ ਲੱਗਾ। ਪ੍ਰਧਾਨ ਸਤਵੰਤ ਸਿੰਘ ਪਾਰਲੇ, ਸ੍ਰੀ ਧਰਮਪਾਲ ਤੇ ਸ੍ਰੀ ਮਹੇਸ਼ ਇੰਦਰ ਦੇ ਘਰੀਂ ਚਰਨ ਪਾਏ ਗਏ।

ਸੰਤ ਦਇਆ ਸਿੰਘ ਦੇ ਗ੍ਰਿਹਿ ਵਿਖੇ ਸ਼ਾਮ ਨੂੰ ਨਾਮ ਸਿਮਰਨ ਉਪਰੰਤ ਕੀਰਤਨ ਹੋਇਆ। ਇਸ ਮਗਰੋਂ ਜਥੇਦਾਰ ਸੇਵਾ ਸਿੰਘ ਜੀ ਨੇ ਬੜਾ ਪ੍ਰਭਾਵਸ਼ਾਲੀ ਦੀਵਾਨ ਲਗਾਇਆ। ਰਾਤ ਨੂੰ ਸੰਗੀਤ ਸਭਾ ਚੱਲੀ।

## 2 ਜੂਨ 1994 ਅਰੀਂਘਾ ਵਿਖੇ

ਸਵੇਰੇ ਆਸਾ ਦੀ ਵਾਰ, ਪ੍ਰਧਾਨ ਮਨਜੀਤ ਸਿੰਘ ਦੇ ਘਰ ਲੱਗੀ। ਉਪਰੰਤ ਸੱਚੇ ਪਾਤਸ਼ਾਹ ਜੀ ਹਵਾਈ ਮਾਰਗ ਰਾਹੀਂ ਦਾਰਾਸਲਾਮ ਤੋਂ ਅਰੀਂਘੇ ਕੁਝ ਸਿੰਘਾਂ ਸਮੇਤ ਪੁੱਜੇ। ਸ੍ਰੀ ਧਰਮਪਾਲ ਜੀ ਮਰਵਾਹਾ ਪਰਿਵਾਰ ਨੇ ਕੁਝ ਹੋਰ ਪਤਵੰਤਿਆਂ ਸਮੇਤ ਏਅਰਪੋਰਟ ਤੇ ਫ਼ੁੱਲਾਂ ਦੇ ਹਾਰਾਂ ਨਾਲ ਸੱਚੇ ਪਾਤਸ਼ਾਹ ਜੀ ਦਾ ਸਵਾਗਤ ਕੀਤਾ। ਸ੍ਰੀ ਸਤਿਗੁਰੂ ਜੀ ਨਾਲ ਸ੍ਰੀ ਸੁਰਿੰਦਰ ਸਿੰਘ ਮਨਚੰਦਾ, ਸੇਵਕ ਹਰਪਾਲ ਸਿੰਘ, ਸੂਬਾ ਸੋਹਣ ਸਿੰਘ, ਮਾਸਟਰ ਦਰਸ਼ਨ ਸਿੰਘ, ਪ੍ਰੀਤਮ ਸਿੰਘ ਕਵੀ, ਗੁਰਮੁਖ ਸਿੰਘ (ਵਹਿਮੀ ਜੀ ਦਾ ਸਪੁੱਤਰ) ਹਰਬੰਸ ਸਿੰਘ ਘੁੱਲਾ, ਸ਼ੇਰ ਸਿੰਘ ਤੇ ਦਇਆ ਸਿੰਘ (ਦਾਰਾਸਲਾਮ) ਸਨ।

ਪਹਿਲੋਂ ਗ਼ਰੀਬ ਨਿਵਾਜ਼ ਜੀ ਨੇ ਮਰਵਾਹਾ ਜੀ ਦੇ ਦਫ਼ਤਰ, ਫੈਕਟਰੀ ਤੇ ਘਰ ਵਿਚ ਚਰਨ ਪਾਏ। ਮਰਵਾਹਾ ਜੀ ਦੀ ਇਕ ਰਬੜ ਦੀ ਫੈਕਟਰੀ ਹੈ ਇਕ (ਟਾਇਰ ਦੇ ਉਪਰ ਰਬੜ ਚਾੜ੍ਹਨਾ) ਰੀਟਰੇਡ (Retread) ਫੈਕਟਰੀ ਹੈ, ਇਕ ਪੈਟਰੋਲ ਪੰਪ ਹੈ। ਫੈਕਟਰੀ 'ਚ ਕੰਮ ਕਰਦੇ ਸਥਾਨਕ ਵਿਅਕਤੀਆਂ ਬਾਰੇ ਮਰਵਾਹਾ ਜੀ ਨੇ ਦੱਸਿਆ, "ਸਾਡੇ ਘਰ ਚੋਰ ਆ ਪਏ ਸਨ, ਇਨ੍ਹਾਂ ਦੋਹਾਂ ਨੇ ਬਚਾਅ ਲਈ ਬੜੀ ਮਦਦ ਕੀਤੀ ਇਕ ਨੇ ਪੁਲਸ ਨੂੰ ਸੱਦਿਆ ਤੇ ਦੂਜੇ ਨੇ ਰੌਲਾ ਪਾ ਲੋਕਾਂ ਨੂੰ ਇਕੱਠੇ ਕਰ ਲਿਆ ਸਤਿਗੁਰੂ ਦੀ ਕਿਰਪਾ ਨਾਲ ਬਚਾਅ ਹੋ ਗਿਆ।" ਇਨ੍ਹਾਂ ਦੋਹਾਂ ਨੂੰ ਸੱਚੇ ਪਾਤਸ਼ਾਹ ਜੀ ਦੇ ਕਰ ਕਮਲਾਂ ਨਾਲ ਇਨਾਮ ਦਵਾਏ ਗਏ ਅਤੇ ਬਾਕੀ ਦੇ ਕਾਮਿਆਂ ਬਾਰੇ ਵੀ ਦੱਸਿਆ।

ਸ੍ਰੀ ਸਤਿਗੁਰੂ ਜੀ ਦੇ ਪਿਛਲੇ ਦੌਰੇ ਸਮੇਂ, ਇਕ ਮੋਟਲ ਬਣਾਇਆ ਸੀ, ਜਿਥੇ ਲੋਕ ਆ ਕੇ ਮਾਸ ਸ਼ਰਾਬ ਵੀ ਖਾਂਦੇ ਪੀਂਦੇ ਸਨ। ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ, "ਇਹ ਬੰਦ ਕਰ ਦਿਓ।" ਹੁਕਮ ਮੰਨਿਆ ਗਿਆ ਹੁਣ ਇਸ ਇਮਾਰਤ ਵਿਚ ਕੁੜੀਆਂ ਦਾ ਕਾਲਜ ਬਣਿਆ ਹੋਇਆ ਹੈ।

ਮਰਵਾਹਾ ਜੀ ਦੀ ਟਾਇਰ ਬਨਾਉਣ ਵਾਲੀ ਫੈਕਟਰੀ ਦਾ ਸ੍ਰੀ ਸਤਿਗੁਰੂ ਜੀ ਸਵਿੱਚ ਦਬਾਅ ਸ਼ੁਭ ਅਰੰਭ ਕੀਤਾ। ਮਰਵਾਹਾ ਜੀ ਪਿਛਲੇ 23 ਸਾਲਾਂ ਤੋਂ ਇਥੇ ਰਹਿੰਦੇ ਹਨ। ਸੰਨ 1983 ਤੋਂ ਸ੍ਰੀ ਸਤਿਗੁਰੂ ਜੀ ਦੇ ਸੰਪਰਕ 'ਚ ਆਏ ਅਤੇ ਭਜਨ ਪੁੱਛਿਆ। ਹੁਣ ਕਰੀਬ 68 ਸਾਲ ਦੇ ਹਨ, ਤੰਦਰੁਸਤ ਹਨ, ਗੱਡੀ ਆਪ ਚਲਾਉਂਦੇ ਹਨ। ਮਰਵਾਹਾ ਜੀ ਦੇ ਘਰ ਹੀ ਦੁਪਹਿਰੇ ਨਾਮ ਸਿਮਰਨ ਉਪਰੰਤ ਕੀਰਤਨ ਹੋਇਆ ਤੇ ਸ੍ਰੀ ਸਤਿਗੁਰੂ ਜੀ ਦੇ ਪ੍ਰਵਚਨ ਹੋਏ ਕਿ ਭਜਨ ਪੁੱਛੋ, ਪੁੱਛ ਕੇ ਕਰੋ ਵੀ।

ਮਰਵਾਹਾ ਜੀ ਦਾ ਇਕ 46 ਏਕੜ ਦਾ ਫਾਰਮ ਹੈ, ਜਿਸ ਵਿਚ ਉਹ ਗੁਲਾਬ ਦੇ ਅਤੇ ਕੁਝ ਹੋਰ ਕਿਸਮ ਦੇ ਫੁੱਲ ਪੈਦਾ ਕਰ ਕੇ ਵੇਚਦੇ ਹਨ। ਆਪ ਜੀ ਦੇ ਪੁੱਤਰ

ਰਾਜਨ ਨੂੰ ਹੁਕਮ ਹੋਇਆ ਕਿ ਜਿੰਨੇ ਦਿਨ ਸੱਚੇ ਪਾਤਸ਼ਾਹ ਜੀ ਨੇ ਭਾਰਤ ਪਰਤਕੇ ਬੰਗਲੌਰ ਰਹਿਣਾ ਹੈ ਉਹ ਬੰਗਲੌਰ ਰਹੇ ਅਤੇ ਵੇਖੇ ਕਿ ਉਥੇ ਛੋਟੇ ਠਾਕੁਰ ਜੀ (ਠਾਕੁਰ ਉਦੈ ਸਿੰਘ ਜੀ) ਕਿਵੇਂ ਸੀਡ ਪਰੋਡਕਸ਼ਨ (Seed Production) ਕਰਦੇ ਹਨ। ਮਰਵਾਹਾ ਜੀ ਦੇ ਫਾਰਮ ਕੋਲੋਂ ਨਦੀ ਲੰਘਦੀ ਹੈ, ਉਥੇ ਵਧੀਆ ਬੀਜਾਂ ਦੀ ਪੈਦਾਵਾਰ ਹੋ ਸਕਦੀ ਹੈ। ਮਰਵਾਹਾ ਜੀ ਦਾ ਇਹ ਫੁੱਲਾਂ ਵਾਲਾ ਪਾਰਕ ਤਨਜ਼ਾਨੀਆ 'ਚ ਦੂਜੇ ਨੰਬਰ ਤੇ ਹੈ। ਉਥੋਂ ਆ ਕੇ ਸੱਚੇ ਪਾਤਸ਼ਾਹ ਜੀ ਨੇ ਕੁਝ ਘਰੀਂ ਚਰਨ ਪਾਏ।

3 ਜੂਨ ਨੂੰ ਆਸਾ ਦੀ ਵਾਰ ਉਪਰੰਤ ਕਰੀਬ 22 ਘਰਾਂ ਤੇ ਫੈਕਟਰੀਆਂ ਵਿਚ ਚਰਨ ਪਾਏ। ਰਾਤ ਨੂੰ ਆਰੀਆ ਸਮਾਜ ਮੰਦਰ ਵਾਲਿਆਂ ਸਵਾਗਤ ਕੀਤਾ ਤੇ ਪ੍ਰਵਚਨ ਸੁਣੇ। ਇਸ ਮਗਰੋਂ ਸ੍ਰੀਮਤੀ ਮੋਤੀ ਬਾਈ ਟੀ. ਬੀ. ਸੇਠ ਹਾਲ ਵਿਚ ਸੰਗੀਤ ਸੰਮੇਲਨ ਹੋਇਆ। ਸ੍ਰੀ ਰਾਜਨ ਸਾਜਨ ਮਿਸ਼ਾਰਾ ਨੇ ਰਾਗ ਮਾਲਕੌਂਸ ਵਿਚ ਵੱਡਾ ਖਿਆਲ ਅਤੇ ਦਰੁਤ ਵਿਚ ਸ੍ਰੀ ਸਤਿਗੁਰੂ ਜੀ ਦੀ ਬਣਾਈ ਹੋਈ ਗੁਰਬਾਣੀ ਦੀ ਗੀਤ ਗਾਈ।

4 ਜੂਨ ਨੂੰ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਹੋਇਆ ਤੇ ਸੱਚੇ ਪਾਤਸ਼ਾਹ ਜੀ ਨੈਰੋਬੀ ਆ ਗਏ।

## ਵਾਪਸੀ ਭਾਰਤ

5 ਜੂਨ ਨੂੰ ਸ੍ਰੀ ਸਤਿਗੁਰੂ ਜੀ ਰਾਤ ਨੂੰ ਨੈਰੋਬੀ ਤੋਂ ਬੰਬਈ ਸੰਤ ਅਵਤਾਰ ਸਿੰਘ ਦੇ ਘਰ ਪੁੱਜੇ।

6 ਜੂਨ ਨੂੰ ਬੰਬਈ ਤੋਂ ਹੈਦਰਾਬਾਦ ਤੇ ਫਿਰ ਉਥੋਂ ਬੰਗਲੌਰ ਫਾਰਮ ਤੇ ਜਾ ਕੇ ਰਹੇ।

ਅਸੀਂ ਜਿਹੜੇ ਸ੍ਰੀ ਸਤਿਗੁਰੂ ਜੀ ਨਾਲ ਇਸ ਅਫਰੀਕਾ ਦੌਰੇ 'ਤੇ ਗਏ ਸੀ, ਆਪੋ ਆਪਣੇ ਘਰੀਂ ਵਾਪਸ ਮੁੜ ਆਏ।

# ਪਾਕਿਸਤਾਨ ਦੀ ਯਾਤਰਾ
## (18 ਤੋਂ 22 ਜੁਲਾਈ 2008)

ਮੈਂ ਕਦੇ ਸੋਚਿਆ ਨਹੀਂ ਸੀ ਕਿ ਤਅਸੀਂ ਕਦੇ ਪਾਕਿਸਤਾਨ ਦੀ ਯਾਤਰਾ ਕਰਾਂਗੇ ਪਰ ਕੁਦਰਤ ਵਲੋਂ ਸਬੱਬ ਆਪ ਹੀ ਬਣ ਗਿਆ।

ਸ੍ਰੀ ਭੈਣੀ ਸਾਹਿਬ (ਜ਼ਿਲ੍ਹਾ ਲੁਧਿਆਣਾ) ਵਿਖੇ ਹੋਲੇ ਦੇ ਮੇਲੇ ਸਮੇਂ, ਸ਼ਨੀਵਾਰ 22 ਮਾਰਚ 2008 ਨੂੰ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਹਜ਼ੂਰੀ ਵਿਚ ਚਲ ਰਹੇ ਸਮਾਗਮ ਸਮੇਂ ਸਟੇਜ 'ਤੇ ਡਾ. ਦੀਪਕ ਮਨਮੋਹਨ ਸਿੰਘ ਅਤੇ ਉਨ੍ਹਾਂ ਨਾਲ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਦੇ ਵਾਇਸ ਚਾਂਸਲਰ ਪ੍ਰੋ: ਆਰ. ਸੀ. ਸੋਬਤੀ ਮੇਰੇ ਨੇੜੇ ਹੀ ਬੈਠੇ ਹੋਏ ਸਨ। ਵੀ. ਸੀ. ਸਾਹਿਬ ਨੇ ਮੇਰੀ ਪੁਸਤਕ 'ਨਾਮਧਾਰੀ ਸ਼ਹੀਦ' ਵੇਖੀ, ਜਿਸ ਬਾਰੇ ਸੂਬਾ ਬਲਵਿੰਦਰ ਸਿੰਘ ਸਟੇਜ 'ਤੇ ਦੱਸ ਰਹੇ ਸਨ। ਇਸ ਪੁਸਤਕ ਅੰਦਰੋਂ ਪੰਨੇ ਪਲਟਦਿਆਂ ਵੀ. ਸੀ. ਸਾਹਿਬ ਇਸ ਪੁਸਤਕ 'ਚ ਛਪੇ ਡਾਕੂਮੈਂਟਸ ਨੂੰ ਵੇਖ ਕੇ ਕਾਫ਼ੀ ਪ੍ਰਭਾਵਿਤ ਹੋਏ ਅਤੇ ਕਿਹਾ ਕਿ ਇਹ ਪੁਸਤਕ ਮੈਨੂੰ ਦੇ ਦਿਓ। ਮੈਂ ਕਿਹਾ ਕਿ "ਮੈਂ ਕਿਸੇ ਦਿਨ ਚੰਡੀਗੜ੍ਹ ਯੂਨੀਵਰਸਿਟੀ ਵਿਚ ਆਪ ਆ ਕੇ ਤੁਹਾਨੂੰ ਇਹ ਪੁਸਤਕ ਤੇ ਆਪਣੀਆਂ ਹੋਰ ਪੁਸਤਕਾਂ ਭੇਂਟ ਕਰਾਂਗੀ।"

ਮੰਗਲਵਾਰ 15 ਅਪ੍ਰੈਲ 2008 ਨੂੰ ਮੈਂ ਚੰਡੀਗੜ੍ਹ ਯੂਨੀਵਰਸਿਟੀ ਵਿਖੇ ਜਾ ਕੇ ਡਾ. ਦੀਪਕ ਮਨਮੋਹਨ ਸਿੰਘ ਤੇ ਵੀ. ਸੀ. ਸਾਹਿਬ ਨੂੰ ਆਪਣੀਆਂ ਕੁਝ ਪੁਸਤਕਾਂ 'ਪ੍ਰਕਾਸ਼ ਪੁੰਜ', 'ਬੰਸਾਵਲੀ', 'ਨਾਮਧਾਰੀ ਸ਼ਹੀਦ', 'ਤੂੰ ਹੀ ਤੂੰ' ਤੇ 'ਬਖ਼ਸ਼ਿਸ਼' ਭੇਂਟ ਕੀਤੀਆਂ।

ਵੀ. ਸੀ. ਸਾਹਿਬ ਨੇ ਕਿਹਾ ਕਿ ਉਹ ਗੁਰੂ ਤੇਗ ਬਹਾਦੁਰ ਕੰਪਲੈਕਸ ਜੋ ਅਜੇ ਬਣਾਉਣਾ ਹੈ (ਜਿਸ ਲਈ ਮੁੱਖ ਮੰਤਰੀ ਸ੍ਰ: ਪ੍ਰਕਾਸ਼ ਸਿੰਘ ਬਾਦਲ ਨੇ ਗਰਾਂਟ ਦਿੱਤੀ ਹੋਈ ਹੈ) ਵਿਖੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਚੇਅਰ ਸਥਾਪਤ ਕਰਨਾ ਚਾਹੁੰਦੇ ਹਨ ਤੇ ਕਿਹਾ ਕਿ ਉਨ੍ਹਾਂ ਨੂੰ ਕੂਕਾ ਮੂਵਮੈਂਟ ਬਾਰੇ ਪਹਿਲੇ ਇਤਨਾ ਪਤਾ ਨਹੀਂ ਸੀ। ਉਹ ਸ੍ਰੀ ਭੈਣੀ ਸਾਹਿਬ ਜਾ ਕੇ ਇਸ ਮੂਵਮੈਂਟ ਬਾਰੇ ਜਾਣਕਾਰੀ ਪ੍ਰਾਪਤ ਕਰ ਕੇ ਅਤੇ ਤਸਵੀਰਾਂ ਦੀ ਨੁਮਾਇਸ਼ (Exhibition) ਵੇਖ ਕੇ ਬਹੁਤ ਪ੍ਰਭਾਵਿਤ ਹੋਏ ਹਨ। ਇਹ ਵੀ ਕਿਹਾ ਕਿ ਉਥੇ ਬਹੁਤ ਸ਼ਾਂਤੀ ਦਾ ਮਾਹੌਲ ਹੈ।

6 ਮਈ 2008 ਨੂੰ ਡਾ. ਦੀਪਕ ਮਨਮੋਹਨ ਸਿੰਘ ਦਾ ਫੋਨ ਆਇਆ ਕਿ

ਉਨ੍ਹਾਂ ਨੇ ਮੇਰੀਆਂ ਕਵਿਤਾਵਾਂ ਦੀਆਂ ਪੁਸਤਕਾਂ 'ਤੂੰ ਹੀ ਤੂੰ' ਤੇ 'ਬਖ਼ਸ਼ਿਸ਼' ਪੜ੍ਹੀਆਂ ਅਤੇ ਬਹੁਤ ਪ੍ਰਭਾਵਿਤ ਹੋਏ ਹਨ। ਪ੍ਰੋ. ਮੋਹਨ ਸਿੰਘ ਦੀਆਂ ਰਚਨਾਵਾਂ ਨਾਲ ਤੁਲਨਾ ਕਰਦਿਆਂ ਉਨ੍ਹਾਂ ਮੈਨੂੰ ਕਿਹਾ ਕਿ ਤੁਸੀਂ ਖ਼ੁਦ ਨਹੀਂ ਜਾਣਦੇ ਕਿ ਤੁਸੀਂ ਕੀ ਲਿਖ ਦਿੱਤਾ ਹੈ, ਬਹੁਤ ਹੀ Simplicity, emotion ਤੇ Passion ਹੈ ਤੁਹਾਡੀਆਂ ਕਵਿਤਾਵਾਂ ਵਿਚ, ਮੈਂ ਤੁਹਾਨੂੰ ਦੱਸ ਨਹੀਂ ਸਕਦਾ।"

ਡਾ. ਦੀਪਕ ਮਨਮੋਹਨ ਸਿੰਘ ਪੰਜਾਬੀ ਐਡਵਾਇਜ਼ਰੀ ਬੋਰਡ (ਭਾਰਤੀ ਸਾਹਿਤ ਅਕੈਡਮੀ) ਦਿੱਲੀ ਦੇ ਕਨਵੀਨਰ ਹਨ। ਆਪ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਿਖੇ ਪੰਜਾਬੀ ਦੇ ਪ੍ਰੋਫੈਸਰ ਰਹੇ ਹਨ। ਆਪ ਪੰਜਾਬ ਯੂਨੀਵਰਸਿਟੀ ਵਿਖੇ ਸ਼ੇਖ ਬਾਬਾ ਫ਼ਰੀਦ ਚੇਅਰ ਦੇ ਚੇਅਰਮੈਨ ਰਹੇ ਹਨ। ਆਪ ਲੈਂਗੁਏਜ਼ ਫੈਕਲਟੀ ਦੇ ਡੀਨ ਰਹੇ ਹਨ। ਆਪ ਕਾਲਜ ਡਿਵੈਲਪਮੈਂਟ ਕਾਊਂਸਲ ਦੇ ਡੀਨ ਰਹੇ ਹਨ। ਆਪ ਪੰਜਾਬ ਆਰਟਸ ਕਾਊਂਸਲ ਦੇ ਜਨਰਲ ਸੈਕਟਰੀ ਰਹੇ ਹਨ। ਐਸ ਵੇਲੇ ਆਪ ਵਰਲਡ ਪੰਜਾਬੀ ਸੈਂਟਰ ਪਟਿਆਲਾ ਦੇ ਡਾਇਰੈਕਟਰ ਹਨ।

9 ਜੂਨ ਨੂੰ ਡਾ. ਦੀਪਕ ਮਨਮੋਹਨ ਸਿੰਘ ਨੇ ਫੋਨ 'ਤੇ ਮੈਨੂੰ ਦੱਸਿਆ ਕਿ 18 ਤੋਂ 22 ਜੁਲਾਈ ਤੀਕ ਗੁਜਰਾਤ ਯੂਨੀਵਰਸਿਟੀ ਪਾਕਿਸਤਾਨ ਵਿਖੇ ਸੂਫ਼ੀਇਜ਼ਮ ਤੇ ਸੈਮੀਨਾਰ ਕਰਵਾਇਆ ਜਾਣਾ ਹੈ, ਤੁਸੀਂ ਦੋਵੇਂ ਵੀ ਪਾਕਿਸਤਾਨ ਜਾਣ ਦੀ ਤਿਆਰੀ ਕਰ ਲਵੋ। ਪਾਕਿਸਤਾਨ ਵਿਚ ਗੁਜਰਾਤ ਸ਼ਹਿਰ ਹੈ, ਇਸ ਸ਼ਹਿਰ ਦੇ ਬਾਹਰਵਾਰ ਇਕ 'ਯੂਨੀਵਰਸਿਟੀ ਆਫ ਗੁਜਰਾਤ' ਬਣੀ ਹੋਈ ਹੈ।

10 ਜੂਨ ਨੂੰ ਅਸੀਂ ਆਪਣੇ ਪਾਸਪੋਰਟਾਂ ਦੇ ਨੰਬਰ ਤੇ ਹੋਰ ਵੇਰਵੇ ਫੋਨ 'ਤੇ ਡਾ. ਦੀਪਕ ਮਨਮੋਹਨ ਸਿੰਘ ਨੂੰ ਲਿਖਵਾ ਦਿੱਤੇ।

13 ਜੂਨ ਨੂੰ ਡਾ. ਦੀਪਕ ਮਨਮੋਹਨ ਸਿੰਘ ਨੇ ਦੱਸਿਆ ਕਿ ਉਨ੍ਹਾਂ ਨੇ ਸਾਡੇ ਦੋਹਾਂ (ਮੈਂ ਅਤੇ ਮੇਰੇ ਪਤੀ ਸ੍ਰ: ਭਗਵੰਤ ਸਿੰਘ) ਦੇ ਨਾਮ ਸੈਮੀਨਾਰ 'ਤੇ ਜਾਣ ਵਾਲਿਆਂ ਵਿਚ ਭੇਜ ਦਿੱਤੇ ਹਨ।

22 ਜੂਨ ਨੂੰ ਮੈਂ ਸ੍ਰੀ ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿ ਸਾਡਾ ਪਾਕਿਸਤਾਨ ਵਿਖੇ ਹੋਣ ਵਾਲੇ ਸੈਮੀਨਾਰ 'ਤੇ ਜਾਣ ਦਾ ਪ੍ਰੋਗਰਾਮ ਬਣ ਰਿਹਾ ਹੈ। ਹਜ਼ੂਰੀ ਸੇਵਕ ਰਛਪਾਲ ਸਿੰਘ ਨੇ ਪਾਕਿਸਤਾਨ ਵਿਖੇ ਐਡਵੋਕੇਟ ਅਫ਼ਜ਼ਲ ਅਹਿਸਨ ਰੰਧਾਵਾ ਫ਼ੈਸਲਾਬਾਦ, ਡਾ. ਤਾਹਿਰ ਮਹਿਮੂਦ ਫ਼ੈਸਲਾਬਾਦ ਅਤੇ ਸ੍ਰੀ ਅਹਿਮਦ ਸਲੀਮ ਇਸਲਾਮਾਬਾਦ ਆਦਿ ਜੋ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਰਮ ਸ਼ਰਧਾਲੂ ਉੱਘੇ ਲੇਖਕ ਹਨ, ਨੂੰ ਟੈਲੀਫੋਨ ਕਰ ਕੇ ਸਾਡੀ ਪਾਕਿਸਤਾਨ ਆਮਦ ਬਾਰੇ ਦੱਸਿਆ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੰਗੀਤ ਦੇ ਉਸਤਾਦ ਜਨਾਬ ਉਧੋ ਖਾਂ ਸਾਹਿਬ ਦਾ ਪੋਤਾ ਸ਼ੇਰ ਮੁਹੰਮਦ ਖਾਂ ਵੀ ਪਾਕਿਸਤਾਨ ਰਹਿੰਦਾ ਹੈ। ਸੇਵਕ ਰਛਪਾਲ ਜੀ ਨੇ ਕਿਹਾ ਕਿ ਉਨ੍ਹਾਂ ਨੂੰ ਮਿਲ ਕੇ ਆਉਣਾ। ਉਨ੍ਹਾਂ ਦਾ ਫੋਨ ਨੰਬਰ ਭਾਰਤ ਵਿਖੇ ਪੰਜਾਬ ਦੇ ਉੱਘੇ ਗਾਇਕ ਸ੍ਰੀ ਮੁਹੰਮਦ ਸਦੀਕ ਜੋ ਕਿ ਸ਼ੇਰ ਮੁਹੰਮਦ

ਖਾਂ ਦੇ ਰਿਸ਼ਤੇਦਾਰ ਹਨ ਤੋਂ ਲੈਣ ਲਈ ਕਿਹਾ ਪਰ ਸਦੀਕ ਸਾਹਿਬ ਕੋਲੋਂ ਇਹ ਨੰਬਰ ਮਿਲ ਨਹੀਂ ਸਕਿਆ।

15 ਜੁਲਾਈ ਨੂੰ ਅਸੀਂ ਆਪਣੇ ਪਾਸਪੋਰਟ ਵੀਜ਼ਾ ਲਗਵਾਉਣ ਲਈ ਪੰਜਾਬੀ ਸਾਹਿਤ ਅਕੈਡਮੀ ਦਿੱਲੀ ਵਿਖੇ ਭੇਜੇ। ਗੁਜਰਾਤ ਯੂਨੀਵਰਸਿਟੀ ਪਾਕਿਸਤਾਨ ਵਿਖੇ ਹੋਣ ਵਾਲਾ ਸੈਮੀਨਾਰ, ਪੰਜਾਬੀ ਸਾਹਿਤ ਅਕੈਡਮੀ ਦਿੱਲੀ ਦੇ ਸਹਿਯੋਗ ਨਾਲ ਹੋਣਾ ਹੈ।

16 ਜੁਲਾਈ ਨੂੰ ਸਾਨੂੰ ਡਾ. ਰਵੇਲ ਸਿੰਘ ਸਕੱਤਰ ਸਾਹਿਤ ਅਕੈਡਮੀ ਦਿੱਲੀ ਅਤੇ ਡਾ. ਦੀਪਕ ਮਨਮੋਹਨ ਸਿੰਘ ਨੇ ਕਿਹਾ ਕਿ ਅਸੀਂ 18 ਜੁਲਾਈ ਨੂੰ ਸਵੇਰੇ 10 ਵਜੇ ਬਾਘਾ ਬਾਰਡਰ 'ਤੇ ਪਹੁੰਚ ਜਾਈਏ, ਉੱਥੇ ਪਾਕਿਸਤਾਨ ਜਾਣ ਵਾਲਾ ਸਾਰਾ ਗਰੁੱਪ ਪਹੁੰਚਿਆ ਹੋਵੇਗਾ, ਸਾਡੇ ਸਭ ਦੇ ਵੀਜ਼ਾ ਲੱਗੇ ਪਾਸਪੋਰਟ ਡਾ. ਜਗਬੀਰ ਸਿੰਘ ਦਿੱਲੀ ਕੋਲ ਹੋਣਗੇ।

17 ਜੁਲਾਈ ਦੀ ਰਾਤ ਨੂੰ ਅਸੀਂ ਅੰਮ੍ਰਿਤਸਰ ਆਪਣੇ ਰਿਸ਼ਤੇਦਾਰ ਪ੍ਰੋ. ਕੁਲਦੀਪ ਸਿੰਘ ਨੀਲੋਂ ਦੇ ਘਰ ਪਹੁੰਚ ਗਏ। 18 ਜੁਲਾਈ ਨੂੰ, ਅਸੀਂ ਸਵੇਰੇ 10 ਵਜੇ ਬਾਘਾ ਬਾਰਡਰ 'ਤੇ ਪਹੁੰਚੇ।

**ਭਾਰਤ ਤੋਂ ਪਾਕਿਸਤਾਨ (ਗੁਜਰਾਤ ਯੂਨੀਵਰਸਿਟੀ) ਵਿਖੇ**

18-19-20 ਜੁਲਾਈ ਨੂੰ ਸੂਫੀਇਜ਼ਮ 'ਤੇ ਹੋਣ ਵਾਲੇ ਸੈਮੀਨਾਰ 'ਚ ਜਾਣ ਵਾਲੇ ਗਰੁੱਪ ਵਿਚ ਨਿਮਨਲਿਖਤ 14 ਵਿਦਵਾਨ ਸ਼ਖ਼ਸੀਅਤਾਂ ਸ਼ਾਮਲ ਸਨ ਜੋ ਬਾਘਾ ਬਾਰਡਰ ਵਿਖੇ ਸਵੇਰੇ 10 ਵਜੇ ਇਕੱਤਰ ਹੋ ਗਏ ਸਨ:-

1. **ਡਾ. ਨਰਿੰਦਰ ਮੋਹਨ**—ਦਿੱਲੀ ਯੂਨੀਵਰਸਿਟੀ ਦੇ ਹਿੰਦੀ ਦੇ ਰਿਟਾਯਰਡ ਪ੍ਰੋਫੈਸਰ, ਉੱਘੇ ਵਿਦਵਾਨ ਅਤੇ ਕਵਿਤਾ-ਅਲੋਚਨਾ ਤੇ ਨਾਟਕਾਂ ਦੀਆਂ ਕਰੀਬ 50 ਪੁਸਤਕਾਂ ਦੇ ਰਚੇਤਾ।

2. **ਡਾ. ਜਸਵਿੰਦਰ ਸਿੰਘ**—ਪ੍ਰਿੰਸੀਪਲ ਸ੍ਰੀ ਗੁਰੂ ਤੇਗ ਬਹਾਦਰ ਖ਼ਾਲਸਾ ਕਾਲਜ, ਯੂਨੀਵਰਸਿਟੀ ਆਫ ਦਿੱਲੀ।

3. **ਡਾ. ਜਗਬੀਰ ਸਿੰਘ**—ਪੂਰਵ ਪ੍ਰੋਫੈਸਰ ਅਤੇ ਹੈਡ ਡਿਪਾਰਟਮੈਂਟ ਆਫ ਪੰਜਾਬੀ ਯੂਨੀਵਰਸਿਟੀ ਆਫ ਦਿੱਲੀ।

4. **ਡਾ. ਕੁਲਜੀਤ ਸ਼ੈਲੀ**—ਪ੍ਰੋਫੈਸਰ ਅਤੇ ਹੈਡ ਡਿਪਾਰਟਮੈਂਟ ਆਫ ਪੰਜਾਬੀ, ਯੂਨੀਵਰਸਿਟੀ ਆਫ ਦਿੱਲੀ।

5. **ਡਾ. ਕੁਲਦੀਪ ਕੌਰ ਪਾਹਵਾ**—ਸ੍ਰੀ ਗੁਰੂ ਤੇਗ ਬਹਾਦਰ ਖਾਲਸਾ ਕਾਲਜ, ਯੂਨੀਵਰਸਿਟੀ ਆਫ ਦਿੱਲੀ ਵਿਖੇ ਪੰਜਾਬੀ ਦੇ ਪ੍ਰੋਫੈਸਰ।

6. **ਡਾ. ਪਲਵਿੰਦਰ ਕੌਰ ਨਾਗਰਾ**—ਸ੍ਰੀ ਗੁਰੂ ਤੇਗ ਬਹਾਦਰ ਖਾਲਸਾ ਕਾਲਜ, ਯੂਨੀਵਰਸਿਟੀ ਆਫ ਦਿੱਲੀ ਵਿਖੇ ਪੰਜਾਬੀ ਦੇ ਪ੍ਰੋਫੈਸਰ।

7. **ਸ੍ਰੀ ਸੁਰਿੰਦਰ ਨਾਥ ਕਪੂਰ**—ਰਿਟਾਯਰਡ ਹੈਡ IBPS, ਆਲ ਇੰਡੀਆ

ਰੇਡਿਓ ਜਲੰਧਰ ਵਿਖੇ ਆਪ ਕਈ ਸਾਲ ਪ੍ਰੋਗਰਾਮ ਪੇਸ਼ ਕਰਦੇ ਰਹੇ ਹਨ।

8. ਇਨ੍ਹਾਂ ਦੀ ਪਤਨੀ **ਸ੍ਰੀਮਤੀ ਪਲਵਿੰਦਰ ਕੌਰ, ਦਿੱਲੀ।**

**9. ਪ੍ਰੋ: ਐਨ. ਐਸ. ਕੌਸ਼ਲ**—ਡੀਨ ਲੈਂਗੂਏਜ਼ਸ ਐਂਡ ਆਰਟਸ ਫੈਕਲਟੀ ਕੁਰਕਸ਼ੇਤਰ।

**10. ਪ੍ਰੋ. ਐਚ. ਐਸ. ਭਾਟੀਆ**—ਸਕੂਲ ਆਫ ਪੰਜਾਬੀ ਸਟਡੀਜ਼ ਐਂਡ ਡਾਇਰੈਕਟਰ ਸਟਾਫ ਕਾਲਜ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

**11. ਡਾ. ਧਰਮ ਸਿੰਘ** —ਸ੍ਰੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿਖੇ ਪੰਜਾਬੀ ਦੇ ਪ੍ਰੋਫੈਸਰ।

**12. ਡਾ. ਰੁਪਿੰਦਰਪਾਲ ਕੌਰ**—B.B.K. ਦੇ D.A.V. College for women ਵਿਖੇ ਪੰਜਾਬੀ ਦੇ ਪ੍ਰੋਫੈਸਰ।

**13-14. ਸੂਬਾ ਸੁਰਿੰਦਰ ਕੌਰ ਖਰਲ (ਇਸ ਸਫ਼ਰਨਾਮੇ ਦੀ ਲੇਖਿਕਾ) ਅਤੇ ਇਨ੍ਹਾਂ ਦੇ ਪਤੀ ਸ੍ਰ: ਭਗਵੰਤ ਸਿੰਘ ਨਾਮਧਾਰੀ, ਰੂਪਨਗਰ**—ਸੂਬਾ ਸੁਰਿੰਦਰ ਕੌਰ ਖਰਲ ਦੀਆਂ ਕਹਾਣੀ, ਕਵਿਤਾ, ਲੇਖ, ਜੀਵਨੀ, ਬਾਲ ਸਾਹਿਤ, ਖੋਜ ਪੱਤਰ, ਬੰਸਾਵਲੀ ਅਤੇ ਨਾਮਧਾਰੀ ਸ਼ਹੀਦਾਂ ਦੀ ਖੋਜ ਸੰਬੰਧਤ 14 ਪੁਸਤਕਾਂ ਛਪ ਚੁੱਕੀਆਂ ਹਨ। ਏਨੀਆਂ ਕੁ ਛਪਣ ਲਈ ਤਿਆਰ ਹਨ। ਅਖਬਾਰ ਜਗਬਾਣੀ ਵਿਚ 21 ਮਈ 2001 ਤੋਂ ਲਗਾਤਾਰ ਹਰ ਹਫ਼ਤੇ ਇਕ ਲੜੀਵਾਰ ਲੇਖ 'ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਵਚਨ' ਕ੍ਰੀਬ ਦਸ ਸਾਲ ਤੀਕ ਛਪਦੇ ਰਹੇ ਹਨ। ਪੰਜਾਬੀ ਦੇ ਹੋਰ ਅਖਬਾਰਾਂ—ਪੰਜਾਬੀ ਟ੍ਰਿਬਿਊਨ, ਅਜੀਤ ਅਤੇ ਹੋਰ ਮੈਗਜ਼ੀਨਾਂ ਰਿਸਾਲਿਆਂ ਵਿਚ ਵੀ ਰਚਨਾਵਾਂ ਛਪਦੀਆਂ ਰਹਿੰਦੀਆਂ ਹਨ। ਰੇਡਿਓ ਅਤੇ ਟੈਲੀਵੀਜ਼ਨ 'ਤੇ ਵੀ ਰਚਨਾਵਾਂ ਪੜ੍ਹੀਆਂ ਹਨ ਅਤੇ ਇੰਟਰਵਿਊ ਦਿੱਤੇ ਹਨ।

ਇਨ੍ਹਾਂ ਤੋਂ ਇਲਾਵਾ ਭਾਰਤ ਤੋਂ ਤਿੰਨ ਜਣੇਂ ਹੋਰ, ਹਵਾਈ ਜਹਾਜ਼ ਦੁਆਰਾ ਗੁਜਰਾਤ ਯੂਨੀਵਰਸਿਟੀ ਪਾਕਿਸਤਾਨ ਪਹੁੰਚੇ:—

**15. ਡਾ. ਸਤਿੰਦਰ ਸਿੰਘ ਨੂਰ**—ਪ੍ਰਧਾਨ ਵਿਸ਼ਵ ਪੰਜਾਬੀ ਕਾਨਫਰੰਸ ਦਿੱਲੀ।

**16. ਡਾ. ਜਸਪਾਲ ਸਿੰਘ**—ਵਾਇਸ ਚਾਂਸਲਰ, ਪੰਜਾਬੀ ਯੂਨੀਵਰਸਿਟੀ ਪਟਿਆਲਾ।

**17. ਡਾ. ਪ੍ਰੋ. ਜਸਵਿੰਦਰ ਸਿੰਘ**—ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਖੇ ਪੰਜਾਬੀ ਦੇ ਪ੍ਰੋਫੈਸਰ।

ਬਾਘਾ ਬਾਰਡਰ ਵਿਖੇ ਪਹੁੰਚ ਕੇ ਸਾਡੇ ਗਰੁੱਪ ਨੂੰ ਥੋੜ੍ਹੀ ਮੁਸ਼ਕਿਲ ਪੇਸ਼ ਆਈ। ਇੰਜ ਲਗਦਾ ਸੀ ਕਿ ਸ਼ਾਇਦ ਜਾ ਨਹੀਂ ਸਕਾਂਗੇ। ਪਾਕਿਸਤਾਨ ਅੰਬੈਸੀ ਵਲੋਂ ਭਾਰਤ ਦੇ ਵਿਦੇਸ਼ ਮੰਤਰਾਲੇ ਦਿੱਲੀ (Foreign Ministry Delhi) ਨੂੰ ਭਾਰਤ ਤੋਂ ਜਾਣ ਵਾਲੇ ਇਸ ਗਰੁੱਪ ਦੀ ਲਿਸਟ ਪ੍ਰਵਾਨ ਕਰਕੇ ਫ਼ੈਕਸ ਭੇਜੀ ਹੋਈ ਸੀ। ਭਾਰਤ ਦੇ ਵਿਦੇਸ਼ ਮੰਤਰਾਲੇ ਵਲੋਂ ਇਸ ਫ਼ੈਕਸ ਦੀ ਕਾਪੀ ਪ੍ਰਵਾਨ ਹੋ ਕੇ ਬਾਘਾ

ਬਾਰਡਰ 'ਤੇ ਨਹੀਂ ਪਹੁੰਚੀ ਸੀ। ਸਾਡੇ ਗਰੁੱਪ ਵਲੋਂ ਕਈ ਥਾਈਂ ਫੋਨ ਕੀਤੇ ਗਏ। ਕਰੀਬ ਤਿੰਨ ਕੁ ਵਜੇ ਇਸ ਗਰੁੱਪ ਦੀ ਲਿਸਟ ਦੀ ਫ਼ੈਕਸ ਬਾਘਾ ਬਾਰਡਰ 'ਤੇ ਪਹੁੰਚੀ। ਇਸ ਤੋਂ ਮਗਰੋਂ ਅਗਲੀ ਕਾਰਵਾਈ ਕਾਫ਼ੀ ਤੇਜ਼ੀ ਨਾਲ ਕੀਤੀ ਗਈ ਕਿਉਂਕਿ ਦੋਹਾਂ ਬਾਰਡਰਾਂ ਦੇ ਫਾਟਕ ਸ਼ਾਮ ਚਾਰ ਵਜੇ ਰੋਜ਼ ਵਾਂਗ ਬੰਦ ਕਰ ਦਿੱਤੇ ਜਾਣੇ ਸਨ। ਸਾਡੇ ਗਰੁੱਪ ਦਾ ਵੀਜ਼ਾ ਸਪੈਸ਼ਲ ਸੀ ਜਿਸ ਅਨੁਸਾਰ ਅਸੀਂ ਪੈਦਲ ਭਾਰਤ ਦੇ ਬਾਰਡਰ ਤੋਂ ਪਾਕਿਸਤਾਨ ਦੇ ਬਾਰਡਰ ਤੱਕ ਜਾਣਾ ਸੀ। ਅਸੀਂ ਪੌਣੇ ਚਾਰ ਵਜੇ ਪਾਕਿਸਤਾਨ ਦੇ ਬਾਰਡਰ 'ਤੇ ਪਹੁੰਚ ਗਏ।

## ਪਾਕਿਸਤਾਨ ਪਹੁੰਚੇ

ਜਦੋਂ ਅਸੀਂ ਪਾਕਿਸਤਾਨ ਦੇ ਚੈੱਕ ਪੋਸਟ 'ਤੇ ਪਹੁੰਚੇ ਤਾਂ ਸਾਡਾ ਨਿੱਘਾ ਸਵਾਗਤ ਕੀਤਾ ਗਿਆ। ਗੁਜਰਾਤ ਯੂਨੀਵਰਸਿਟੀ ਤੋਂ ਆਈ, ਏ. ਸੀ. ਬੱਸ (ਜਿਸ ਦਾ ਨੰ: ਜੀ. ਟੀ. ਏ-08,1028 ਸੀ), ਸਾਡਾ ਸਵੇਰ 9 ਵਜੇ ਤੋਂ ਇੰਤਜ਼ਾਰ ਕਰ ਰਹੀ ਸੀ। ਸਾਨੂੰ ਲੈਣ ਆਏ ਸਨ—ਸ੍ਰੀ ਅਫਜ਼ਾਲ ਸ਼ਾਹਿਦ ਸਕੱਤਰ ਵਿਸ਼ਵ ਪੰਜਾਬੀ ਕਾਂਗਰਸ ਪਾਕਿਸਤਾਨ ਅਤੇ ਉਨ੍ਹਾਂ ਨਾਲ ਗੁਜਰਾਤ ਯੂਨੀਵਰਸਿਟੀ ਦੇ ਤਿੰਨ ਵਿਦਿਆਰਥੀ ਆਸਿਮ ਰਜ਼ਾ, ਬਿਲਾਲ ਅਤੇ ਉਮੈਰ। ਉਨ੍ਹਾਂ ਨੇ ਸਾਡਾ ਸਭ ਦਾ ਸਵਾਗਤ ਖੁਸ਼ਬੂਦਾਰ ਗੁਲਾਬ ਦੇ ਫੁੱਲਾਂ ਦੇ ਹਾਰ ਪਾ ਕੇ ਕੀਤਾ ਅਤੇ ਸਭ ਨੂੰ ਮਿਨਰਲ ਵਾਟਰ ਦੀ ਇਕ-ਇਕ ਬੋਤਲ ਦਿੱਤੀ। ਇੰਮੀਗਰੇਸ਼ਨ ਤੋਂ ਕਲੀਅਰੈਂਸ ਕਰਵਾ ਕੇ ਅਸੀਂ ਬੱਸ ਵਿਚ ਸਵਾਰ ਹੋਏ। ਬੱਸ ਬਹੁਤ ਸੋਹਣੀ ਸੀ। ਬੱਸ ਵਿਚ ਉਨ੍ਹਾਂ ਨੇ ਸਾਡੇ ਖਾਣ-ਪੀਣ ਦਾ ਇੰਤਜ਼ਾਮ ਕੀਤਾ ਹੋਇਆ ਸੀ। ਬੱਸ ਵਿਚ ਬੈਠਦਿਆਂ ਹੀ ਭਗਵੰਤ ਜੀ ਨੇ ਆਪਣਾ ਮੂਵੀ ਕੈਮਰਾ ਰਸਤੇ ਦੇ ਦ੍ਰਿਸ਼ਾਂ ਨੂੰ ਕੈਦ ਕਰਨ ਲਈ ਸੰਭਾਲ ਲਿਆ। ਕੁਝ ਮਿੰਟ ਬਾਅਦ ਇਹ ਕੈਮਰਾ ਵਿਦਿਅਰਥੀ ਬਿਲਾਲ ਨੂੰ ਦੇ ਦਿੱਤਾ ਤਾਂ ਜੋ ਉਹ ਸਾਨੂੰ ਦੱਸਦਾ ਵੀ ਰਹੇ ਅਤੇ ਮਹੱਤਵਪੂਰਨ ਥਾਵਾਂ ਦੀ ਮੂਵੀ ਵੀ ਬਣਾਉਂਦਾ ਰਹੇ। ਬਾਰਡਰ ਤੋਂ ਨੇੜੇ ਹੀ ਲਾਹੌਰ ਸ਼ਹਿਰ ਵਿਚ ਅਸੀਂ ਪ੍ਰਵੇਸ਼ ਕਰ ਗਏ। ਲਾਹੌਰ ਸ਼ਹਿਰ ਵੜਦਿਆਂ ਸਭ ਤੋਂ ਪਹਿਲਾਂ ਬਾਟਾ ਫੈਕਟਰੀ ਦਾ ਕੰਪਲੈਕਸ ਸ਼ੁਰੂ ਹੋ ਗਿਆ।

ਲਾਹੌਰ ਸ਼ਹਿਰ ਦੇ ਅੰਦਰ ਦਾਖਲ ਹੁੰਦਿਆਂ ਪਹਿਲੋਂ ਇਹ ਮੈਨੂੰ ਦਿੱਲੀ ਵਾਂਗ ਜਾਪਿਆ। ਬੱਸ ਫਰਕ ਇਤਨਾ ਲੱਗਦਾ ਸੀ ਕਿ ਸਾਰੀਆਂ ਦੁਕਾਨਾਂ ਦੇ ਬੋਰਡ ਉਰਦੂ ਵਿਚ ਲਿਖੇ ਹੋਏ ਸਨ, ਜੋ ਕਿ ਸਾਨੂੰ ਸਮਝ ਨਹੀਂ ਸਨ ਆਉਂਦੇ। ਕਿਸੇ ਕਿਸੇ ਥਾਂ ਬੋਰਡ ਅੰਗਰੇਜ਼ੀ ਵਿਚ ਲਿਖੇ ਹੋਏ ਸਨ। ਬਿਲਾਲ ਸਾਨੂੰ ਰਸਤੇ ਵਿਚ ਦੱਸਦਾ ਰਿਹਾ ਕਿ ਇਹ ਲਾਹੌਰ ਸ਼ਹਿਰ ਦਾ ਕਿਹੜਾ ਇਲਾਕਾ ਹੈ। ਨਹਿਰ ਦੇ ਕਿਨਾਰੇ ਵਾਲੇ ਰਸਤੇ ਵਿਚ ਵਸਿਆ ਲਾਹੌਰ ਸ਼ਹਿਰ, ਸ਼ਹਿਰ ਦਾ ਖ਼ੂਬਸੂਰਤ ਤੇ ਸਾਫ਼ ਸੁਥਰਾ ਹਿੱਸਾ ਹੈ। ਬੱਸ ਵਿਚ ਬੈਠੇ ਗਰੁੱਪ ਵਿਚੋਂ ਕਿਸੇ ਇਕ ਨੇ ਕਿਹਾ ਕਿ ਕਹਾਵਤ ਹੈ ਕਿ 'ਜਿਸ

ਨੇ ਲਾਹੌਰ ਨਹੀਂ ਵੇਖਿਆ, ਉਹ ਜੰਮਿਆ ਹੀ ਨਹੀਂ, ਸੋ ਅੱਜ ਜਿਸ ਕਿਸੇ ਨੇ ਲਾਹੌਰ ਪਹਿਲੀ ਵਾਰ ਵੇਖਿਆ ਹੈ ਸਮਝੋ ਅੱਜ ਜੰਮ ਪਿਆ ਹੈ' ਤੇ ਸਾਰੇ ਹੱਸ ਪਏ। ਡਾ. ਨਰਿੰਦਰ ਮੋਹਨ ਦਿੱਲੀ ਨੇ ਦੱਸਿਆ ਕਿ ਉਨ੍ਹਾਂ ਦਾ ਤਾਂ ਜਨਮ ਹੀ ਲਾਹੌਰ ਸ਼ਹਿਰ ਵਿਖੇ ਹੋਇਆ ਹੈ।

ਲਾਹੌਰ ਸ਼ਹਿਰ ਕਾਫ਼ੀ ਵੱਡਾ ਹੈ, ਇਸ ਨੂੰ ਲੰਘਦਿਆਂ ਕਰੀਬ ਘੰਟਾ ਲੱਗ ਗਿਆ।

ਮੈਂ ਨੋਟ ਕੀਤਾ ਕਿ ਪਾਕਿਸਤਾਨ ਦੇ ਟਰੱਕ ਵਿਸ਼ੇਸ਼ ਤੌਰ 'ਤੇ ਸ਼ਿੰਗਾਰੇ ਹੋਏ ਹਨ। ਇਨ੍ਹਾਂ 'ਤੇ ਬੜੀ ਰੀਝ ਨਾਲ ਮੀਨਾਕਾਰੀ ਕੀਤੀ ਹੁੰਦੀ ਹੈ। ਪਤਾ ਲੱਗਾ ਕਿ ਵਿਸ਼ੇਸ਼ ਸਜਾਵਟ ਤੇ ਖਾਸ ਬਨਾਵਟ ਵਾਲੇ ਇਨ੍ਹਾਂ ਟਰੱਕਾਂ ਦੀ ਲੰਡਨ ਵਿੱਚ ਨੁਮਾਇਸ਼ ਲਗਦੀ ਹੈ। ਇਕ ਗੱਲ ਮੈਂ ਹੋਰ ਨੋਟ ਕੀਤੀ ਕਿ ਪਾਕਿਸਤਾਨ ਦੀਆਂ ਔਰਤਾਂ ਹੁਣ ਬੁਰਕਾ ਨਹੀਂ ਪਹਿਨਦੀਆ (ਕਿਤੇ ਹੀ ਕੋਈ ਇਸਤਰੀ ਬੁਰਕੇ 'ਚ ਨਜ਼ਰ ਆਈ) ਹਾਂ ਅਧਿਕਤਰ ਔਰਤਾਂ ਸਿਰ ਢਕ ਕੇ ਰੱਖਦੀਆਂ ਹਨ ਅਤੇ ਬਾਹਾਂ ਵੀ ਨੰਗੀਆਂ ਨਹੀਂ ਰੱਖਦੀਆਂ। ਪਹਿਰਾਵੇ ਵਿਚ ਸੂਟ ਹੀ ਪਹਿਨਦੀਆਂ ਹਨ। ਪੁਰਸ਼ ਵੀ ਸਲਵਾਰ ਕੁਰਤੇ ਵਾਲੇ ਸੂਟ ਪਹਿਨਦੇ ਹਨ ਜਾਂ ਪੈਂਟ-ਕਮੀਜ਼ ਵੀ ਪਹਿਨਦੇ ਹਨ।

ਲਾਹੌਰ ਤੋਂ ਗੁਜਰਾਤ ਸ਼ਹਿਰ ਦੀ ਦੂਰੀ ਕਰੀਬ 75 ਮੀਲ ਅਰਥਾਤ 113 ਕਿਲੋਮੀਟਰ ਹੈ। ਗੁਜਰਾਤ ਯੂਨੀਵਰਸਿਟੀ ਗੁਜਰਾਤ ਸ਼ਹਿਰ ਤੋਂ ਅੱਗੇ, ਕਰੀਬ 15 ਕਿਲੋਮੀਟਰ 'ਤੇ ਹੈ। ਇਹ ਯੂਨੀਵਰਸਿਟੀ ਸੰਨ 2004 ਤੋਂ ਸ਼ੁਰੂ ਹੋਈ ਅਤੇ ਅਜੇ ਬਣ ਰਹੀ ਹੈ। ਲਾਹੌਰ ਤੋਂ ਬਾਅਦ ਮਰੀਦਕੇ, ਕਾਮੋਕੀ, ਐਮਨਾਬਾਦ, ਗੁਜਰਾਂਵਾਲਾ, ਵਜ਼ੀਰਾਬਾਦ ਅਤੇ ਫਿਰ ਗੁਜਰਾਤ ਸ਼ਹਿਰ ਆਉਂਦਾ ਹੈ। ਰਸਤੇ 'ਚ ਰਾਵੀ ਦਰਿਆ ਵੀ ਆਉਂਦਾ ਹੈ। ਗੁਜਰਾਤ ਤੋਂ ਪਹਿਲੋਂ ਝਨਾਬ ਦਰਿਆ ਆਉਂਦਾ ਹੈ ਜਿਸ ਵਿਚ ਸੋਹਣੀ ਹਰ ਰੋਜ਼ ਘੜੇ 'ਤੇ ਤੈਰ ਕੇ ਮਹੀਂਵਾਲ ਨੂੰ ਮਿਲਣ ਜਾਇਆ ਕਰਦੀ ਸੀ।

ਪਾਕਿਸਤਾਨ ਵਿਚ ਰਿਕਸ਼ਿਆਂ ਨੂੰ ਮੋਟਰ ਲੱਗੀ ਹੋਈ ਹੈ, ਇਨ੍ਹਾਂ ਰਿਕਸ਼ਿਆਂ ਨੂੰ 'ਚਿੰਗ ਚੀ' ਅਥਵਾ 'ਚਾਂਦਗਾੜੀ' ਆਖਿਆ ਜਾਂਦਾ ਹੈ। ਇਨ੍ਹਾਂ ਵਿਦਿਆਰਥੀਆਂ ਨਾਲ ਗੱਲਬਾਤ ਕਰਨ ਤੋਂ ਪਤਾ ਲੱਗਾ ਕਿ ਪਾਕਿਸਤਾਨ ਦੇ ਲੋਕ ਭਾਰਤੀ ਫਿਲਮਾਂ ਨੂੰ ਬਹੁਤ ਪਸੰਦ ਕਰਦੇ ਹਨ। ਐਕਟਰਾਂ ਵਿਚੋਂ ਸ਼ਾਹਰੁਖ ਖਾਨ, ਅਮੀਰ ਖਾਨ, ਸਲਮਾਨ ਖਾਨ, ਐਸ਼ਵਰਿਆ ਤੇ ਪ੍ਰਿਟੀ ਜਿੰਟਾ ਨੂੰ ਪਸੰਦ ਕੀਤਾ ਜਾਂਦਾ ਹੈ।

ਸਾਰੇ ਰਸਤੇ ਸਕਿਊਰਿਟੀ ਦੀ ਇਕ ਗੱਡੀ ਸਾਡੇ ਨਾਲ ਰਹੀ, ਇਕ ਸ਼ਹਿਰ ਦੀ ਹੱਦ ਤੋਂ ਅੱਗੇ ਅਗਲੇ ਸ਼ਹਿਰ ਦੀ ਸਕਿਊਰਿਟੀ ਨਾਲ ਜਾਂਦੀ ਸੀ ਫਿਰ ਅਗਲੇ ਸ਼ਹਿਰ ਦੀ ਹੱਦ ਤੋਂ ਅਗਲੇ ਸ਼ਹਿਰ ਦੀ ਸਕਿਊਰਿਟੀ ਨਾਲ ਜਾਂਦੀ ਰਹੀ।

ਰਸਤੇ 'ਚ ਇਕ ਪੈਟਰੋਲ ਪੰਪ 'ਤੇ ਕੁਝ ਮਿੰਟਾਂ ਲਈ ਸਾਡੀ ਬੱਸ ਰੁਕੀ ਅਤੇ ਮੈਂ ਵੀ ਬੱਸ ਵਿਚੋਂ ਥੱਲੇ ਉਤਰੀ, ਵੇਖਿਆ ਪੈਟਰੋਲ ਪੰਪ ਤੋਂ ਪੈਟਰੋਲ ਪਵਾਉਣ ਲਈ ਰੁਕੀ ਇਕ ਕਾਰ 'ਚ ਅਗਲੀ ਸੀਟ 'ਤੇ ਇਕ ਚਿੱਟੇ ਬਸਤਰਾਂ ਵਾਲੀ ਬਜ਼ੁਰਗ

ਇਸਤਰੀ ਬੈਠੀ ਸੀ, ਉਸ ਦੇ ਹੱਥ ਵਿਚ ਮਾਲਾ ਸੀ, ਮੈਂ ਉਸ ਵੱਲ ਵੇਖ ਕੇ ਹੱਥ ਜੋੜੇ, ਉਹ ਬਹੁਤ ਖੁਸ਼ ਹੋਈ ਉਸ ਨੇ ਵੀ ਹੱਥ ਜੋੜੇ। ਜਦੋਂ ਮੈਂ ਬੱਸ ਵਿਚ ਬੈਠ ਗਈ, ਉਸ ਨੇ ਮੇਰੇ ਵੱਲ ਵੇਖ ਕੇ ਹੱਥ ਹਿਲਾਇਆ, ਮੈਂ ਵੀ ਹੱਥ ਹਿਲਾਇਆ ਮੇਰੇ ਵੀ ਸਫੈਦ ਨਾਮਧਾਰੀ ਪਹਿਰਾਵਾ ਪਾਇਆ ਹੋਇਆ ਸੀ ਤੇ ਹੱਥ ਵਿਚ ਮਾਲਾ ਸੀ, ਉਹ ਉਦੋਂ ਤੀਕ ਮੈਨੂੰ ਵੇਖ ਕੇ ਹੱਥ ਹਿਲਾਉਂਦੀ ਰਹੀ ਜਦੋਂ ਤੱਕ ਬੱਸ ਅੱਖਾਂ ਤੋਂ ਓਝਲ ਨਹੀਂ ਹੋ ਗਈ। ਉਹ ਕੁਝ ਵੀ ਨਹੀਂ ਬੋਲੀ, ਪਰ ਅਸੀਂ ਇਕ ਦੂਜੇ ਨੂੰ ਦੂਰੋਂ ਦੂਰੋਂ ਹੀ ਬਹੁਤ ਕੁਝ ਕਹਿ ਦਿੱਤਾ ਸੀ।

ਪਾਕਿਸਤਾਨ ਦੇ ਵਾਸੀ ਬਹੁਤ ਵਧੀਆ ਪੰਜਾਬੀ ਬੋਲਦੇ ਹਨ ਪਰ ਗੁਰਮੁਖੀ ਉਨ੍ਹਾਂ ਨੂੰ ਪੜ੍ਹਨੀ ਨਹੀਂ ਆਉਂਦੀ, ਗੁਰਮੁੱਖੀ ਪੜ੍ਹਨ ਵਾਲੇ ਵੀ ਹਨ ਪਰ ਘੱਟ ਹਨ। ਜ਼ਿਆਦਾਤਰ ਸ਼ਾਹਮੁਖੀ ਪੜ੍ਹੀ ਤੇ ਲਿਖੀ ਜਾਂਦੀ ਹੈ। ਸਾਰਾ ਰਾਹ ਵਿਦਿਆਰਥੀ ਆਸਮ ਰਜ਼ਾ, ਉਸ ਦੇ ਸਾਥੀ ਅਤੇ ਭਾਰਤੀ ਡੈਲੀਗੇਟ ਗਜ਼ਲਾਂ ਅਤੇ ਸ਼ੇਅਰ ਸੁਣਾਉਂਦੇ ਹੱਸਦੇ ਹਸਾਉਂਦੇ ਆਏ। ਕੋਈ ਵੀ ਓਪਰਾ ਨਹੀਂ ਲੱਗਦਾ ਸੀ, ਜਾਪਦਾ ਸੀ ਜਿਵੇਂ ਸਾਰੇ ਇਕ ਦੂਜੇ ਨੂੰ ਚਿਰਾਂ ਤੋਂ ਜਾਣਦੇ ਹੋਈਏ।

## ਹਸਨ ਅਬਦੁੱਲਾ ਸੀ. ਐਨ. ਜੀ. ਫਿਲਿੰਗ ਸਟੇਸ਼ਨ ਵਿਖੇ

ਹਸਨ ਅਬਦੁੱਲਾ ਸੀ. ਐਨ. ਜੀ. ਫਿਲਿੰਗ ਸਟੇਸ਼ਨ ਧੌਂਕਲ ਮੌੜ੍ਹ, ਜੀ. ਟੀ. ਰੋਡ ਵਜ਼ੀਰਾਬਾਦ, ਜ਼ਿਲ੍ਹਾ ਗੁਜਰਾਂਵਾਲਾ ਵਿਖੇ ਬੱਸ ਕੁਝ ਦੇਰ ਰੋਕੀ ਗਈ। ਇਹ ਪੈਟਰੋਲ ਪੰਪ ਇਕ ਬਜ਼ੁਰਗ ਚੌਧਰੀ ਹਸਨ ਨਵਾਜ਼ (Director General, Federal Judicial Academy, Govt. of Pakistan, Khayaban-e-johar, H-8/4 Islamabad) ਦਾ ਹੈ। ਇਨ੍ਹਾਂ ਦਾ ਐਚ. ਏ. ਮੈਗਾਮਾਰਟ ਅਤੇ ਜੂਸ ਬਾਰ ਵੀ ਹੈ। ਮੈਗਾਮਾਰਟ ਦੇ ਪਿਛਲੇ ਪਾਸੇ ਇਕ ਖੂਬਸੂਰਤ ਪਾਰਕ ਵੀ ਬਣਾਇਆ ਹੋਇਆ ਹੈ, ਜਿਸ ਵਿਚ ਬੱਚਿਆਂ ਦੇ ਖੇਡਣ ਲਈ ਝੂਲੇ ਵਗੈਰਾ ਲਗਾਏ ਗਏ ਹਨ। ਇਥੇ ਲੋਕ ਘੁੰਮਣ ਆਉਂਦੇ ਹਨ।

ਸ੍ਰੀ ਹਸਨ ਅਬਦੁੱਲਾ ਦੇ ਦੋ ਪੁੱਤਰ ਮੁਮਤਾਜ ਹਸਨ ਅਤੇ ਵੱਕਾਰ ਹਸਨ ਵੀ ਇਥੇ ਹੀ ਹੁੰਦੇ ਹਨ। ਸ੍ਰੀ ਮੁਮਤਾਜ ਹਸਨ ਨੇ ਕਿਹਾ ਕਿ ਭਾਰਤੀ ਮਹਿਮਾਨਾਂ ਨੂੰ ਚਾਹ ਅਸੀਂ ਪਿਆਵਾਂਗੇ। ਕਿਉਂਕਿ ਅਸੀਂ ਦੋਵੇਂ ਚਾਹ ਨਹੀਂ ਪੀਂਦੇ, ਉਨ੍ਹਾਂ ਕਿਹਾ ਕਿ ਸਾਡੇ ਮਿਲਕ ਸ਼ੇਕ ਬੜੇ ਮਸ਼ਹੂਰ ਹਨ, ਤੁਸੀਂ ਮੈਂਗੋ ਸ਼ੇਕ ਪੀ ਲਵੋ।

ਉਮੈਰ ਜੋ ਗੁਜਰਾਤ ਯੂਨੀਵਰਸਿਟੀ ਵਿਖੇ ਬੀ. ਬੀ. ਏ ਕਰਦਾ ਹੈ, ਨੇ ਮੈਨੂੰ ਕਿਹਾ ਕਿ "ਜੇ ਤੁਸੀਂ ਬੁਰਾ ਨਾ ਮੰਨੋ ਤਾਂ ਮੈਂ ਤੁਹਾਡੇ ਲਈ ਇਕ ਤੋਹਫ਼ਾ ਲੈ ਕੇ ਆਇਆ ਹਾਂ।"

ਮੈਂ ਕਿਹਾ, "ਨਹੀਂ ਮੈਂ ਬੁਰਾ ਨਹੀਂ ਮੰਨਾਂਗੀ, ਤੂੰ ਦੱਸ ਮੇਰੇ ਲਈ ਕੀ ਲਿਆਇਆ ਹੈਂ।"

ਮੇਰੇ ਇੰਨਾ ਕਹਿਣ 'ਤੇ ਉਸ ਨੇ ਦੋ ਫੁੱਲਾਂ ਦੇ ਗਜ਼ਰੇ ਜੋ ਉਸ ਨੇ ਉਦੋਂ ਹੀ ਖਰੀਦੇ ਸਨ ਅਤੇ ਬਾਹਾਂ ਪਿਛੇ ਕਰ ਕੇ ਹੱਥਾਂ 'ਚ ਲੁਕਾਏ ਹੋਏ ਸਨ, ਮੈਨੂੰ ਵਿਖਾ ਕੇ ਆਖਿਆ ਕਿ "ਤੁਸੀਂ ਮੈਨੂੰ ਬਹੁਤ ਚੰਗੇ ਲੱਗੇ ਹੋ, ਕੀ ਮੈਂ ਇਹ ਤੁਹਾਨੂੰ ਪਹਿਨਾ ਸਕਦਾ ਹੈ ?"

ਮੈਂ ਦੋਵੇਂ ਬਾਹਾਂ ਅੱਗੇ ਕਰ ਕੇ ਕਿਹਾ, "ਹਾਂ ਪਹਿਨਾ ਦੇ।"

ਉਸਨੇ ਬੜੀ ਖੁਸ਼ੀ ਨਾਲ ਮੇਰੇ ਦੋਹਾਂ ਗੁੱਟਾਂ 'ਤੇ ਫੁੱਲਾਂ ਦੇ ਗਜ਼ਰੇ ਪਹਿਨਾ ਦਿੱਤੇ।

ਕਲੀਆਂ, ਗੁਲਾਬ ਤੇ ਗੇਂਦੇ ਆਦਿ ਕਈ ਤਰ੍ਹਾਂ ਦੇ ਸੋਹਣੇ ਫੁੱਲਾਂ ਨਾਲ ਬਣਾਏ ਇਹ ਗਜ਼ਰੇ ਮਹਿਕਾਂ ਖਿਲਾਰ ਰਹੇ ਸਨ। ਦੋ ਦੇਸ਼ਾਂ ਵਿਚ ਅਪਣੱਤ ਪਿਆਰ ਅਤੇ ਮੋਹ ਦਾ ਸੰਦੇਸ਼ ਦਿੰਦੇ ਇਹ ਗਜ਼ਰੇ ਕਈ ਦਿਨ ਮੈਨੂੰ ਭਿੰਨੀ-ਭਿੰਨੀ ਖੁਸ਼ਬੂ ਪ੍ਰਦਾਨ ਕਰਦੇ ਰਹੇ।

ਅਸੀਂ ਉਸ ਵੇਲੇ ਕੁਰਸੀਆਂ ਤੇ ਬੈਠੇ ਸਾਂ ਅਤੇ ਸਾਡੇ ਭਾਰਤੀ ਡੈਲੀਗੇਟ ਗਰੁੱਪ ਵਿਚਲੇ 7 ਮਰਦ ਅਤੇ 5 ਇਸਤਰੀ ਮੈਂਬਰ ਟੇਬਲ 'ਤੇ ਪਈ ਚਾਹ ਦੀਆਂ ਚੁਸਕੀਆਂ ਲੈ ਰਹੇ ਸਨ।

ਬਿਲਾਲ, ਉਮੈਰ ਅਤੇ ਆਸਿਮ ਰਜ਼ਾ ਜੋ ਕਰੀਬ 20-21 ਸਾਲ ਦੀ ਉਮਰ ਦੇ ਹਨ ਅਤੇ ਗੁਜਰਾਤ ਯੂਨੀਵਰਸਿਟੀ ਵਿਚ ਬੀ. ਬੀ. ਏ. ਅਤੇ ਐਮ. ਬੀ. ਬੀ. ਏ. ਕਰ ਰਹੇ ਹਨ, ਵਜ਼ੀਰਾਬਾਦ ਦੇ ਹਨ। ਉਨ੍ਹਾਂ ਨੇ ਸਾਨੂੰ ਦੱਸਿਆ ਕਿ ਵਜ਼ੀਰਾਬਾਦ ਦੇ ਚਾਕੂ ਬੜੇ ਮਸ਼ਹੂਰ ਹਨ। ਸ਼ਾਪਿੰਗ ਕੰਪਲੈਕਸ ਐਚ. ਏ. ਮੈਗਾਮਾਰਟ ਸ਼ੌਪ ਵਿਚ ਹਰ ਤਰ੍ਹਾਂ ਦਾ ਸਮਾਨ ਰੱਖਿਆ ਹੋਇਆ ਸੀ। ਇਸ ਦੁਕਾਨ ਵਿਚ ਸ੍ਰੀ ਵੱਕਾਰ ਹਸਨ ਸਾਨੂੰ ਮਿਲੇ। ਦੁਕਾਨ 'ਤੇ ਪਏ ਤਰ੍ਹਾਂ ਤਰ੍ਹਾਂ ਦੇ ਚਾਕੂ ਅਤੇ ਚਮਚਿਆਂ ਦੇ ਖੂਬਸੂਰਤ ਡੱਬੇ ਅਤੇ ਹੋਰ ਸਮਾਨ ਨੂੰ ਮੈਂ ਬੜੇ ਧਿਆਨ ਨਾਲ ਵੇਖ ਰਹੀ ਸੀ। ਸ੍ਰੀ ਵਕਾਰ ਹਸਨ ਨੇ ਮੈਨੂੰ ਤਿੰਨ ਚਾਰ ਵਾਰ ਕਿਹਾ ਕਿ ਤੁਸੀਂ ਜੋ ਕੁਝ ਵੀ ਲੈਣਾ ਚਾਹੁੰਦੇ ਹੋ, ਲੈ ਲਵੋ, ਉਹ ਗਿਫ਼ਟ ਦੇਣਾ ਚਾਹੁੰਦੇ ਹਨ ਪਰ ਮੈਂ ਉਸ ਵੇਲੇ ਕੁਝ ਨਹੀਂ ਲਿਆ, ਸੋਚਿਆ ਵਾਪਸੀ 'ਤੇ ਆਵਾਂਗੇ।

## ਧੌਂਕਲ ਦਾ ਟੱਲ

ਸ੍ਰੀ ਹਸਨ ਅਬਦੁੱਲਾ ਦਾ ਗੋਤ ਜਵੰਦਾ ਅਤੇ ਪਿੰਡ ਧੌਂਕਲ ਮੌੜ ਹੈ, ਜੋ ਨੇੜੇ ਹੀ ਸਥਿਤ ਹੈ। ਮੈਂ ਸੋਚ ਰਹੀ ਸੀ ਕਿ ਪਿੰਡ ਧੌਂਕਲ (ਜ਼ਿਲ੍ਹਾ ਗੁਜਰਾਂਵਾਲਾ) ਨਾਲ ਕੂਕਾ ਮੂਵਮੈਂਟ ਅਤੇ ਨਾਮਧਾਰੀ ਪੰਥ ਦਾ ਖ਼ਾਸ ਸੰਬੰਧ ਹੈ। ਇਸ ਪਿੰਡ ਵਿਖੇ ਜੋ ਧੌਂਕਲ ਦਾ ਸਵਾ ਮਣ ਦਾ ਟੱਲ ਸੀ ਉਸਨੂੰ ਕੂਕੇ ਸਿੱਖ ਤੋੜ ਕੇ ਸ੍ਰੀ ਭੈਣੀ ਸਾਹਿਬ ਲੈ ਗਏ ਸਨ। ਧੌਂਕਲ ਪੀਰ ਦੇ ਪਿੰਡ ਧੌਂਕਲ ਵਿਚ ਹਾੜ੍ਹ ਦੀ 11ਵੀਂ ਨੂੰ ਮੇਲਾ ਲਗਦਾ ਸੀ। ਸੋ ਧੌਂਕਲ ਪੀਰ ਨੂੰ ਲੋਕ ਗਿਆਰਵੀਂ ਵਾਲਾ ਕਿਹਾ ਕਰਦੇ ਸਨ।

ਇਹ ਸਵਾ ਮਣ ਦਾ ਟੱਲ ਜੋ ਕਹਿਆ ਨਾਮੀ ਧਾਤੂ (ਤਾਂਬਾ+ਪਿੱਤਲ) ਦਾ ਬਣਿਆ ਹੋਇਆ ਸੀ, ਨੂੰ ਚੁੰਮਿਆ ਕਰਦੇ ਸਨ।

ਇਹ ਟੱਲ ਅੰਧ ਵਿਸ਼ਵਾਸ ਦਾ ਪ੍ਰਤੀਕ ਸੀ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਅਸੂਲਾਂ ਅਤੇ ਪ੍ਰਗਤੀਸ਼ੀਲ ਚਿੰਤਨ ਦੇ ਮੁਤਾਬਕ, ਕੂਕੇ ਅਥਵਾ ਨਾਮਧਾਰੀ ਸਿੱਖਾਂ ਨੇ ਇਸ ਨੂੰ ਤੋੜਨਾ ਜ਼ਰੂਰੀ ਸਮਝਿਆ ਤਾਂ ਕਿ ਲੋਕਾਂ ਦਾ ਇਹ ਵਹਿਮ ਭਰਮ ਟੁੱਟ ਜਾਵੇ ਕਿ ਇਸ ਟੱਲ ਵਿਚ ਕੋਈ ਦੈਵੀ ਗੁਣ ਜਾਂ ਰੂਹਾਨੀ ਸ਼ਕਤੀ ਹੈ।

ਇਸ ਸਾਰੀ ਘਟਨਾ ਬਾਰੇ ਪੁਸਤਕ 'ਸ੍ਰੀ ਨਾਨਕ ਰਾਜ', ਲੇਖਕ ਸ੍ਰੀ ਆਤਮਾ ਸਿੰਘ 'ਸਨਖਤ੍ਰਵੀ' ਪੰਨਾ ਨੰ: 231-32 'ਤੇ ਇਸ ਤਰ੍ਹਾਂ ਲਿਖਦੇ ਹਨ :—

"ਵੱਖ-ਵੱਖ ਨਗਰਾਂ ਦੇ ਕੁਝ ਜੋਸ਼ੀਲੇ ਨਾਮਧਾਰੀਆਂ ਨੇ ਆਪਣੇ ਤੌਰ 'ਤੇ ਪਿੰਡਾਂ ਵਿਚ ਸਰਵਰੀਆਂ ਦੇ ਬਣਾਏ ਹੋਏ ਪੀਰ ਖਾਨੇ ਤੇ ਮੜ੍ਹੀਆਂ ਵਿਚ ਬਣੀਆਂ ਸਮਾਧਾਂ ਤੇ ਗੋਰਾਂ ਨੂੰ ਰਾਤ ਨੂੰ ਜਾ ਕੇ ਢਾਹੁਣ ਦੀ ਵੀ ਮੁਹਿੰਮ ਚਲਾਈ, ਪਰ ਕਿਸੇ ਨੂੰ ਕੁਝ ਪਤਾ ਨਾ ਲਗਦਾ ਕਿ ਮੜ੍ਹੀਆਂ ਗੋਰਾਂ ਰਾਤ ਨੂੰ ਕੌਣ ਢਾਹ ਜਾਂਦਾ ਹੈ।

ਏਸੇ ਪ੍ਰੋਗਰਾਮ ਵਿਚ ਹੀ ਪਿੰਡ ਗੋਲਟੀਆਂ ਦੇ ਤਿੰਨ ਰਾਮਗੜ੍ਹੀਏ ਨਾਮਧਾਰੀ ਭਰਾਵਾਂ (ਬਾਬਾ ਲੱਖਾ ਸਿੰਘ, ਬਾਬਾ ਝੰਡਾ ਸਿੰਘ, ਬਾਬਾ ਦੂਲਾ ਸਿੰਘ) ਨੇ ਸਖੀ ਸਰਵਰ ਦੇ ਕੇਂਦਰ ਧੌਂਕਲ (ਜ਼ਿਲ੍ਹਾ ਗੁਜਰਾਂਵਾਲਾ) ਦਾ ਉਹ ਸਵਾ ਮਣ ਪੱਕਾ ਪਿੱਤਲ ਦਾ ਟੱਲ ਤੋੜਿਆ ਜਿਸਨੂੰ ਸਾਰੇ ਸਰਵਰੀਏ, ਸਿੱਖ, ਹਿੰਦੂ, ਮੁਸਲਮਾਨ ਤੇ ਈਸਾਈ ਆਦਿਕ ਬਿਨਾਂ ਕਿਸੇ ਭੇਦ ਭਾਵ ਦੇ ਹਾੜ੍ਹ ਦੀ ਗਿਆਰਵੀਂ ਨੂੰ ਜਾ ਚੁੰਮਿਆ ਕਰਦੇ ਸਨ।

ਇਨ੍ਹਾਂ ਤਿੰਨਾਂ ਭਰਾਵਾਂ ਵਿਚੋਂ ਇਕ ਜਣਾ ਟੱਲ ਹੇਠਲੇ ਤਖਤਪੋਸ਼ ਉਤੇ, ਪੈਰ ਪਰਨੇ ਬੈਠ ਗਿਆ, ਦੂਸਰੇ ਭਰਾ ਨੇ ਉਸਦੇ ਮੋਢਿਆਂ ਤੇ ਖਲੋ ਕੇ ਟੱਲ ਵਾਲੇ ਸੰਗਲ ਨੂੰ ਮਰੋੜਾ ਚਾੜ੍ਹਿਆ ਤੇ ਤੀਸਰੇ ਨੇ ਪਾਸੇ ਵਲੋਂ ਜ਼ੋਰ ਨਾਲ ਐਸਾ ਸਫਾ ਜੰਗ ਮਾਰਿਆ ਕਿ ਉਹ ਟੱਲ ਸੰਗਲ ਨਾਲੋਂ ਇਂਵ ਟੁੱਟਿਆ ਜਿਵੇਂ ਵੇਲ ਨਾਲੋਂ ਕੱਦੂ ਟੁੱਟਦਾ ਹੈ। ਪਰ ਸਤਿਗੁਰੂ ਜੀ ਨੇ ਐਸੀ ਕਲਾ ਵਰਤਾਈ ਕਿ ਉਨ੍ਹਾਂ ਨੂੰ ਕੋਈ ਦਰਸ਼ਕ ਦੇਖ ਨਾ ਸਕਿਆ ਜੋ ਹਜ਼ਾਰਾਂ ਦੀ ਗਿਣਤੀ ਵਿਚ ਆਏ ਹੋਏ ਸਨ, ਸੁੱਤੇ ਹੀ ਰਹੇ ਅਤੇ ਏਹ ਸਿੰਘ ਟੱਲ ਨੂੰ ਰੇੜ ਕੇ ਖਾਨਗਾਹ ਦੀ ਚਾਰ ਦੀਵਾਰੀ ਤੋਂ ਬਾਹਰ ਲੈ ਆਏ, ਅੱਗੇ ਬਾਬਾ ਨਰੈਣ ਸਿੰਘ ਘੋੜੀਆਂ ਵਾਲਾ ਇਨ੍ਹਾਂ ਨੂੰ ਉਡੀਕ ਰਿਹਾ ਸੀ, ਉਸਨੇ ਟੱਲ ਨੂੰ ਘੋੜੀ 'ਤੇ ਲੱਦ ਕੇ ਡੱਸਕੇ ਵਿਚ ਇਕ ਠਠਿਆਰ ਸਿੰਘ ਨੂੰ ਇਸਦਾ ਵੱਡਾ ਦੇਗ ਬਰਾ ਬਣਾਉਣ ਵਾਸਤੇ ਦੇ ਦਿੱਤਾ। ਉਹ ਦੇਗ ਬਰਾ ਅੱਜ ਵੀ ਸ੍ਰੀ ਭੈਣੀ ਸਾਹਿਬ ਵਿਖੇ ਇਕ ਮੱਟੀ ਦੇ ਰੂਪ ਵਿਚ ਵੇਖਿਆ ਜਾ ਸਕਦਾ ਹੈ। ਉਹਨਾਂ ਗਰਮ ਤੇ ਜੋਸ਼ੀਲੇ ਨਾਮਧਾਰੀਆਂ ਦੇ ਜੱਥਿਆਂ ਨੇ ਕਿੰਨੀਆਂ ਕੁ ਖਾਨਗਾਹਾਂ ਗੋਰਾਂ ਤੇ ਸਮਾਧਾਂ ਨੂੰ ਢਾਹਿਆ ਉਸਦਾ ਬਿਓਰਾ ਲੱਗ ਹੀ ਨਹੀਂ ਸਕਿਆ, ਇਸ ਮੁਹਿੰਮ ਉਤੇ ਸਰਕਾਰ ਅੰਗ੍ਰੇਜ਼ੀ ਵੀ ਕਾਬੂ ਨਾ ਪਾ ਸਕੀ।"

## ਗੁਜਰਾਤ ਯੂਨੀਵਰਸਿਟੀ ਪਹੁੰਚੇ

ਵਜ਼ੀਰਾਬਾਦ ਸ਼ਹਿਰ ਤੋਂ ਅੱਗੇ ਝਨਾਬ ਦਰਿਆ ਦਾ ਪੁਲ ਪਾਰ ਕਰ ਕੇ ਅਸੀਂ ਗੁਜਰਾਤ ਸ਼ਹਿਰ ਪਹੁੰਚੇ। ਇਹ ਪੁਲ ਕਰੀਬ ਇਕ ਕਿਲੋਮੀਟਰ ਲੰਬਾ ਹੈ। ਗੁਜਰਾਤ ਤੋਂ ਕਰੀਬ 15 ਕਿਲੋਮੀਟਰ ਦੀ ਦੂਰੀ 'ਤੇ ਅਸੀਂ ਗੁਜਰਾਤ ਯੂਨੀਵਰਸਿਟੀ ਪਹੁੰਚੇ। ਇੱਥੇ ਪੁੱਜ ਕੇ ਸਾਡਾ ਸ਼ਾਨਦਾਰ ਸੁਆਗਤ ਹੋਇਆ। ਸਭ ਤੋਂ ਪਹਿਲਾਂ ਸਾਨੂੰ ਗੈਸਟ ਹਾਊਸ ਲਿਜਾਇਆ ਗਿਆ ਅਤੇ ਦੋ-ਦੋ ਜਣਿਆਂ ਨੂੰ ਇਕ ਇਕ ਏ. ਸੀ. ਕਮਰਾ ਦਿੱਤਾ ਗਿਆ। ਪਤਾ ਲੱਗਾ ਕਿ ਇਹ ਗੈਸਟ ਹਾਊਸ ਨਵਾਂ ਹੀ ਬਣਿਆ ਹੈ ਅਤੇ ਇਨ੍ਹਾਂ ਕਮਰਿਆਂ 'ਚ ਰਹਿਣ ਵਾਲੇ ਅਸੀਂ ਹੀ ਪਹਿਲੇ ਮਹਿਮਾਨ ਸਾਂ। ਸਾਨੂੰ ਦੂਜੀ ਮੰਜ਼ਿਲ 'ਤੇ 13 ਨੰਬਰ ਕਮਰਾ ਮਿਲਿਆ। ਮੈਂ ਸੋਚਿਆ ਸ੍ਰੀ ਗੁਰੂ ਨਾਨਕ ਦੇਵ ਜੀ ਵਾਲਾ ਤੇਰਾ ਹੀ ਤੇਰਾ ਵਾਲਾ ਤੇਰਾਂ ਨੰਬਰ ਕਮਰਾ ਵਧੀਆ ਮਿਲਿਆ ਹੈ। ਸ੍ਰੀ ਅਫਜ਼ਾਲ ਸ਼ਾਹਿਦ ਤੇ ਪ੍ਰੋ. ਕਿਰਨ ਨੇ ਸਾਨੂੰ ਕਿਹਾ ਕਿ ਅਸੀਂ ਸਾਰੇ ਆਪੋ ਆਪਣਾ ਸਮਾਨ ਰੱਖ ਕੇ 10 ਮਿੰਟ ਵਿਚ ਥੱਲੇ ਹਾਲ ਵਿਚ ਪਹੁੰਚ ਜਾਈਏ ਕਿਉਂਕਿ ਖਾਣਾ ਖਾਣ ਜਾਣਾ ਹੈ। ਪ੍ਰੋ. ਕਿਰਨ, ਗੁਜਰਾਤ ਯੂਨੀਵਰਸਿਟੀ ਵਿਖੇ ਪੋਲੀਟੀਕਲ ਸਾਇੰਸ ਦੀ ਪ੍ਰੋਫੈਸਰ ਹੈ ਅਤੇ ਭਾਰਤੀ ਡੈਲੀਗੇਟਾਂ ਦੀ ਦੇਖ-ਭਾਲ ਅਤੇ ਧਿਆਨ ਰੱਖਣ ਦੀ ਡਿਊਟੀ ਇਸ ਦੀ ਲੱਗੀ ਹੋਈ ਸੀ।

ਗੈਸਟ ਹਾਊਸ ਵਿਚ ਵੀ ਇਕ ਰਸੋਈ ਬਣੀ ਹੋਈ ਹੈ ਤੇ ਹਾਲ ਵਿਚ ਖਾਣਾ ਖਾਣ ਲਈ ਟੇਬਲ ਰੱਖਿਆ ਹੋਇਆ ਹੈ। ਇਕ ਟੈਲੀਵਿਜ਼ਨ ਵੀ ਉਥੇ ਪਿਆ ਹੈ ਜਿਸ 'ਤੇ ਜ਼ਿਆਦਾਤਰ ਭਾਰਤੀ ਚੈਨਲਾਂ ਦੇ ਪ੍ਰੋਗਰਾਮ ਵੇਖੇ ਜਾਂਦੇ ਹਨ।

ਨੇੜੇ ਹੀ ਇਕ ਇਮਾਰਤ ਦੀ ਪਹਿਲੀ ਮੰਜ਼ਿਲ 'ਤੇ ਬਣੇ ਹਾਲ ਵਿਚ ਗੁਜਰਾਤ ਯੂਨੀਵਰਸਿਟੀ ਵਾਲਿਆਂ ਅਤੇ ਭਾਰਤੀ ਮਹਿਮਾਨਾਂ ਲਈ ਖਾਣਾ ਲਗਾਇਆ ਹੋਇਆ ਸੀ। ਅਸੀਂ ਵੀ ਉਥੇ ਪਹੁੰਚੇ, ਬਹੁਤ ਹੀ ਗਹਿਮਾ ਗਹਿਮੀ ਸੀ। 50-60 ਕੁ ਜਣੇ ਉਥੇ ਸਨ ਅਤੇ ਕੁਝ ਹਾਲ ਦੇ ਬਾਹਰ ਵੀ ਖੜ੍ਹੇ ਸਨ। ਹਾਲ ਵਿਚ ਕਈ ਟੇਬਲਾਂ 'ਤੇ ਖਾਣਾ ਰੱਖਿਆ ਹੋਇਆ ਸੀ। ਕਮਰੇ ਦੇ ਦੁਆਲੇ ਪਲੇਟਾਂ ਤੇ ਹੋਰ ਭਾਂਡੇ ਰੱਖੇ ਹੋਏ ਸਨ। ਸਾਰੇ ਜਣੇ ਪਲੇਟਾਂ ਚਮਚ ਲੈ ਕੇ ਟੇਬਲਾਂ 'ਤੇ ਪਏ ਡੌਂਗਿਆਂ ਵਿਚੋਂ ਜੋ ਚਾਹੀਦਾ ਸੀ ਪਾ ਰਹੇ ਸਨ। ਮੈਂ ਪੁੱਛਿਆ ਕਿ ਇਹ ਖਾਣਾ ਸ਼ਾਕਾਹਾਰੀ ਹੈ ਜਾਂ ਗੈਰ-ਸ਼ਾਕਾਹਾਰੀ ਹੈ। ਜਵਾਬ ਮਿਲਿਆ ਦੋਵੇਂ ਹਨ, ਤੁਹਾਨੂੰ ਜੋ ਚਾਹੀਦਾ ਹੈ, ਉਹ ਲੈ ਲਵੋ। ਮੈਂ ਟੇਬਲ ਕੋਲ ਜਾ ਕੇ ਵੇਖਿਆ ਇਕ ਭਾਂਡੇ 'ਚ ਚਾਵਲ, ਇਕ 'ਚ ਸਬਜ਼ੀ ਅਤੇ ਇਕ 'ਚ ਜੋ ਕੁਝ ਅਸੀਂ ਨਹੀਂ ਖਾਂਦੇ ਯਾਨੀ ਗੈਰ-ਸ਼ਾਕਾਹਾਰੀ ਖਾਣਾ ਪਾ ਕੇ ਰੱਖਿਆ ਹੋਇਆ ਸੀ। ਮੈਨੂੰ ਬੜੀ ਘਬਰਾਹਟ ਮਹਿਸੂਸ ਹੋਈ ਤੇ ਸੋਚਿਆ ਕਿ ਇੱਥੋਂ ਛੇਤੀ ਬਾਹਰ ਨਿਕਲੀਏ।

ਹਾਲ 'ਚੋਂ ਬਾਹਰ ਨਿਕਲਦਿਆਂ ਨਿਕਲਦਿਆਂ ਸਾਨੂੰ ਕਈ ਜਣਿਆਂ ਨੇ ਘੇਰਿਆ ਕਿ ਤੁਸੀਂ ਕੁਝ ਖਾ ਕਿਉਂ ਨਹੀਂ ਰਹੇ। ਉਹ ਲੋਕ ਹੈਰਾਨ ਸਨ ਕਹਿੰਦੇ

ਚਾਵਲ ਤੇ ਸਬਜ਼ੀ ਖਾ ਲਵੋ, ਜੋ ਨਹੀਂ ਖਾਣਾ ਹੈ ਉਹ ਨਾ ਖਾਵੋ। ਗੁਜਰਾਤ ਯੂਨੀਵਰਸਿਟੀ ਦੇ ਵੀ. ਸੀ. ਸਾਹਿਬ ਨੇ ਸਾਡੇ ਵੱਲ ਉਚੇਚਾ ਧਿਆਨ ਦਿੱਤਾ ਤੇ ਇਕ ਜਣੇ ਨੂੰ ਕਿਹਾ ਕਿ ਦੋ ਪਲੇਟਾਂ ਲੈ ਕੇ ਜਿੱਥੇ ਖਾਣਾ ਬਣਦਾ ਹੈ ਉਥੋਂ ਇਨ੍ਹਾਂ ਲਈ ਚਾਵਲ ਅਤੇ ਸਬਜ਼ੀ ਪਾ ਕੇ ਲੈ ਆਵੋ। ਅਸੀਂ ਕਿਹਾ ਕਿ ਨਹੀਂ ਅਸੀਂ ਕੁਝ ਨਹੀਂ ਖਾਣਾ, ਜਿੱਥੇ ਸਭ ਕੁਝ ਇਕੱਠਾ ਬਣਦਾ ਹੈ, ਉਥੇ ਅਸੀਂ ਨਹੀਂ ਖਾਂਦੇ। ਮੁੜ ਕੇ ਅਸੀਂ ਉਸ ਖਾਣੇ ਵਾਲੇ ਹਾਲ 'ਚ ਗਏ ਹੀ ਨਹੀਂ। ਵੈਸੇ ਤਾਂ ਨਾਮਧਾਰੀ ਸਿੱਖ, ਸੁੱਚ ਸੋਧ ਨਾਲ ਆਪਣਾ ਖਾਣਾ ਆਪ ਬਣਾ ਕੇ ਖਾਂਦੇ ਹਨ। ਕਦੀ ਮਜਬੂਰੀ ਵੱਸ ਖਾਣਾ ਪਵੇ ਤਾਂ ਜਿੱਥੇ ਸਿਰਫ ਸ਼ਾਕਾਹਾਰੀ ਹੀ ਬਣਦਾ ਹੋਵੇ, ਉਥੋਂ ਖਾਂਦੇ ਹਨ।

ਉਥੋਂ ਸਾਨੂੰ ਗੈਸਟ ਹਾਊਸ ਵਿਚ ਭੇਜ ਦਿੱਤਾ ਗਿਆ ਕਿ ਤੁਹਾਨੂੰ ਜੋ ਚਾਹੀਦਾ ਹੈ, ਉਹ ਖਾ ਲਵੋ। ਅਸੀਂ ਗੈਸਟ ਹਾਊਸ 'ਚ ਗਏ। ਉਥੇ ਸਾਨੂੰ ਕਿਹਾ ਗਿਆ ਕਿ ਦਾਲ-ਚਾਵਲ ਬਣੇ ਹਨ, ਉਹ ਖਾ ਲਵੋ। ਮੈਂ ਰਸੋਈ 'ਚ ਗਈ। ਮੈਨੂੰ ਪਤੀਲੇ ਦਾ ਢੱਕਣ ਚੁੱਕ ਕੇ ਕੜਛੀ ਨਾਲ ਦਾਲ ਵਿਖਾਈ ਗਈ ਕਿ ਇਹ ਦਾਲ ਚਾਵਲ ਖਾ ਲਵੋ, ਮੈਂ ਪੁੱਛਿਆ ਦਾਲ ਵਿਚ ਕੀ ਪਾਇਆ ਹੈ, ਪਤਾ ਲੱਗਾ ਦਾਲ ਵਿਚ ਮੀਟ ਪਾਇਆ ਹੈ। ਅਸੀਂ ਕਿਹਾ ਕਿ ਅਸੀਂ ਇੱਥੇ ਕੁਝ ਨਹੀਂ ਖਾਣਾ। ਕੋਈ ਫਲ ਜਾਂ ਦੁੱਧ ਦਾ ਪੈਕਟ ਹੋਵੇ ਤਾਂ ਦੇ ਦਿਓ, ਪਤਾ ਲੱਗਾ ਫਲ ਤੇ ਦੁੱਧ ਨਹੀਂ ਹਨ, ਯੂਨੀਵਰਸਿਟੀ ਗੁਜਰਾਤ ਸ਼ਹਿਰ ਤੋਂ ਕ੍ਰੀਬ 15 ਕਿਲੋਮੀਟਰ ਦੀ ਦੂਰੀ 'ਤੇ ਹੈ, ਕੱਲ੍ਹ ਮੰਗਵਾ ਲਵਾਂਗੇ। ਅਸੀਂ ਅੰਮ੍ਰਿਤਸਰ ਘਰੋਂ ਲਿਆਂਦੇ ਚਾਰ ਆਲੂ ਵਾਲੇ ਪ੍ਰਸ਼ਾਦਿਆਂ ਵਿਚੋਂ ਦੋ ਪ੍ਰਸ਼ਾਦੇ ਸਵੇਰ ਲਈ ਰੱਖ ਕੇ, ਦੋ ਪ੍ਰਸ਼ਾਦੇ ਛਕ ਗਏ। ਰੋਪੜ ਤੋਂ ਲਿਆਂਦੇ ਕੁਝ ਬਿਸਕੁਟਾਂ ਦੇ ਪੈਕਟ ਵੀ ਅਸੀਂ ਨਾਲ ਰੱਖੇ ਹੋਏ ਸਨ, ਉਹ ਵੀ ਛਕੇ।

## ਕਾਨਫਰੰਸ ਦਾ ਉਦਘਾਟਨ

ਸਾਡੇ ਯੂਨੀਵਰਸਿਟੀ ਪਹੁੰਚਣ ਤੋਂ ਪਹਿਲਾਂ ਅੱਜ ਸ਼ਾਮ ਨੂੰ ਪਾਕਿਸਤਾਨ ਦੇ ਕਰੀਬ 6 ਵਜੇ (ਭਾਰਤ ਦੇ ਪੰਜ ਵਜੇ) ਯੂਨੀਵਰਸਿਟੀ ਆਫ ਗੁਜਰਾਤ ਦੇ ਹਾਫਿਜ਼ ਹਯਾਤ ਕੈਂਪਸ ਵਿਖੇ, ਯੂਨੀਵਰਸਿਟੀ ਅਤੇ ਵਿਸ਼ਵ ਪੰਜਾਬੀ ਕਾਂਗਰਸ ਵਲੋਂ Resurgence of Sufism as a Universal Movement for Peace & Development ਬਾਰੇ International conference ਸ਼ੁਰੂ ਹੋ ਚੁੱਕੀ ਸੀ। ਇਸ ਦਾ ਉਦਘਾਟਨ ਮੁੱਖ ਮਹਿਮਾਨ—ਪੰਜਾਬ ਦੇ ਗਵਰਨਰ ਮਿਸਟਰ ਸਲਮਾਨ ਤਸੀਰ ਨੇ ਕੀਤਾ ਸੀ। ਆਪਣੇ ਭਾਸ਼ਨ ਦਰਮਿਆਨ ਇਨ੍ਹਾਂ ਨੇ ਯੂਨੀਵਰਸਿਟੀ ਆਫ ਗੁਜਰਾਤ ਵਿਖੇ ਇਕ ਸੂਫੀ ਚੇਅਰ ਛੇਤੀ ਹੀ ਸਥਾਪਤ ਕਰਨ ਦਾ ਐਲਾਨ ਕੀਤਾ। ਸੁਆਗਤੀ ਭਾਸ਼ਨ ਪ੍ਰੋ. ਡਾ. ਮੁਹੰਮਦ ਨਿਜ਼ਾਮੁਦੀਨ ਵਾਇਸ ਚਾਂਸਲਰ ਯੂਨੀਵਰਸਿਟੀ ਆਫ ਗੁਜਰਾਤ ਨੇ ਦਿੱਤਾ। ਕੀ ਨੋਟ ਸਪੀਕਰ ਸ੍ਰੀ ਫਖਰ ਜ਼ਮਾਨ ਚੇਅਰਮੈਨ ਵਰਲਡ ਪੰਜਾਬੀ ਕਾਂਗਰਸ ਨੇ ਗਵਰਨਰ ਸਾਹਿਬ ਅਤੇ ਡਾ. ਨਿਜ਼ਾਮੁਦੀਨ ਦਾ ਧੰਨਵਾਦ

ਕੀਤਾ। ਡਾ. ਸਤਿੰਦਰ ਸਿੰਘ ਨੂਰ ਪ੍ਰਧਾਨ ਵਿਸ਼ਵ ਪੰਜਾਬੀ ਕਾਨਫਰੰਸ ਦਿੱਲੀ ਨੇ ਇਸ ਸੈਮੀਨਾਰ 'ਚ ਹਿੱਸਾ ਲੈ ਸਕਣ ਲਈ ਖੁਸ਼ੀ ਦਾ ਇਜ਼ਹਾਰ ਕੀਤਾ।

ਡਾ. ਨੂਰ ਨੇ ਕਿਹਾ ਕਿ ਐਸ ਵੇਲੇ ਪੂਰਬ ਅਤੇ ਪੱਛਮ ਵਿਚ ਸੂਫੀਇਜ਼ਮ ਬਾਰੇ ਦਿਲਚਸਪੀ ਲਈ ਜਾ ਰਹੀ ਹੈ। ਸਾਡੀਆਂ ਸਾਰੀਆਂ ਸਮੱਸਿਆਵਾਂ ਦਾ ਹੱਲ ਇਸੇ ਵਿਚ ਹੈ। ਡਾ. ਫਾਤਿਮਾ ਹੁਸੈਨ ਨੇ ਸੂਫੀਇਜ਼ਮ ਦੀ ਮਹੱਤਤਾ ਬਾਰੇ ਦੱਸਦਿਆਂ ਗੁਜਰਾਤ ਯੂਨੀਵਰਸਿਟੀ ਵਲੋਂ ਇਸ ਸੈਮੀਨਾਰ ਦੇ ਆਯੋਜਨ ਕੀਤੇ ਜਾਣ ਦੀ ਸ਼ਲਾਘਾ ਕੀਤੀ।

ਡਾ. ਫਖਰ ਜ਼ਮਾਨ—ਚੇਅਰਮੈਨ ਵਿਸ਼ਵ ਪੰਜਾਬੀ ਕਾਂਗਰਸ ਪਾਕਿਸਤਾਨ, ਪੂਰਵ ਯੂਨੀਅਨ ਮਨਿਸਟਰ ਆਫ ਪਾਕਿਸਤਾਨ, ਪੂਰਵ ਚੇਅਰਮੈਨ ਨੈਸ਼ਨਲ ਕਮਿਸ਼ਨ ਆਨ ਹਿਸਟਰੀ ਐਂਡ ਕਲਚਰ ਹਨ। ਸ੍ਰੀ ਫਖਰ ਜ਼ਮਾਨ ਦੀਆਂ ਨਾਵਲ, ਨਾਟਕ, ਸੰਪਾਦਨਾ, ਕਵਿਤਾ ਅਤੇ ਸਫ਼ਰਨਾਮੇ ਦੀਆਂ ਅਨੇਕ ਪੁਸਤਕਾਂ ਛਪ ਚੁਕੀਆਂ ਹਨ। ਆਪ ਨੇ ਯੂ. ਐਸ. ਏ., ਫਰਾਂਸ, ਕੈਨੇਡਾ, ਸਵੀਡਨ, ਚੀਨ, ਕੋਰੀਆ, ਰੂਸ, ਭਾਰਤ, ਆਦਿ ਦੇਸ਼ਾਂ ਦੀਆਂ ਅੰਤਰਰਾਜੀ ਕਾਨਫਰੰਸਾਂ ਵਿਚ ਸ਼ਿਰਕਤ ਕੀਤੀ ਹੈ। ਆਪ ਨੂੰ ਭਾਸ਼ਾ ਵਿਭਾਗ ਪੰਜਾਬ ਵਲੋਂ ਸ਼੍ਰੋਮਣੀ ਪੰਜਾਬੀ ਸਾਹਿਤਕਾਰ (ਵਿਦੇਸ਼ੀ) ਪੁਰਸਕਾਰ 8 ਅਗਸਤ 2008 ਨੂੰ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਿਖੇ 2007-2008 ਦੇ ਸ਼੍ਰੋਮਣੀ ਸਾਹਿਤਕਾਰ ਪੁਰਸਕਾਰ ਸਮਾਗਮ ਸਮੇਂ, ਪੰਜਾਬ ਦੇ ਮੁੱਖ ਮੰਤਰੀ ਸ੍ਰ: ਪ੍ਰਕਾਸ਼ ਸਿੰਘ ਬਾਦਲ ਵਲੋਂ ਦਿੱਤਾ ਗਿਆ।

ਡਾ. ਫਾਤਿਮਾ ਹੁਸੈਨ (ਡਾ. ਫਖਰ ਜ਼ਮਾਨ ਦੀ ਪਤਨੀ) ਦਿੱਲੀ ਯੂਨੀਵਰਸਿਟੀ ਵਿਖੇ ਇਤਿਹਾਸ ਦੀ ਪ੍ਰੋਫੈਸਰ ਹਨ। ਆਪ ਇੰਡੋ-ਪਾਕ ਪੀਸ ਫੋਰਮ ਦੇ ਚੇਅਰਪਰਸਨ ਹਨ। ਡਾ. ਫਾਤਿਮਾ ਹੁਸੈਨ ਦੁਆਰਾ ਸੰਪਾਦਿਤ ਕੀਤੀ Sufism & Bhakti Movement ਨਾਮੀਂ ਇਕ ਪੁਸਤਕ ਸਾਰੇ ਭਾਰਤੀ ਡੈਲੀਗੇਟ ਦੇ ਮੈਂਬਰਾਂ ਨੂੰ ਮਿਲੀ।

## ਮਹਿਫਿਲ-ਏ-ਆਰੀਫ਼ਾਨਾ ਕਲਾਮ

ਯੂਨੀਵਰਸਿਟੀ ਆਫ ਗੁਜਰਾਤ ਨੇ 18 ਜੁਲਾਈ ਦੀ ਰਾਤ ਨੂੰ ਮਹਿਫਿਲ-ਏ-ਆਰੀਫ਼ਾਨਾ ਕਲਾਮ ਦਾ ਪ੍ਰੋਗਰਾਮ ਰੱਖਿਆ ਹੋਇਆ ਸੀ। ਯੂਨੀਵਰਸਿਟੀ ਪਹੁੰਚ ਕੇ ਅਸੀਂ ਇਹ ਪਹਿਲਾ ਪ੍ਰੋਗਰਾਮ attend ਕੀਤਾ। ਇਹ ਸੂਫੀਆਨਾ ਗੀਤ ਸੰਗੀਤ ਦਾ ਪ੍ਰੋਗਰਾਮ ਸੀ ਜੋ ਰਾਤ 9 ਵਜੇ ਤੋਂ ਸਵੇਰੇ ਕਰੀਬ ਤਿੰਨ ਵਜੇ ਤੱਕ ਚਲਿਆ। ਸਟੇਜ ਸੈਕਟਰੀ ਸਨ-ਡਿਪਟੀ ਰਜਿਸਟਰਾਰ ਪ੍ਰੋ. ਸ਼ੇਖ ਅਬਦੁਲ ਰਸ਼ੀਦ। ਇਸ ਮਹਿਫਿਲ ਦੇ ਮੁੱਖ ਮਹਿਮਾਨ (ਚੀਫ਼ ਗੈਸਟ) ਸਨ-ਡਾ. ਜਸਪਾਲ ਸਿੰਘ (ਵਾਇਸ ਚਾਂਸਲਰ ਪੰਜਾਬ ਯੂਨੀਵਰਸਿਟੀ ਪਟਿਆਲਾ-ਭਾਰਤ)। ਉਨ੍ਹਾਂ ਨੇ ਗੁਜਰਾਤ ਯੂਨੀਵਰਸਿਟੀ ਅਤੇ ਸ੍ਰੀ ਫਖਰ ਜ਼ਮਾਨ (ਪ੍ਰਧਾਨ ਵਿਸ਼ਵ ਪੰਜਾਬੀ ਕਾਂਗਰਸ ਪਾਕਿਸਤਾਨ) ਦੁਆਰਾ ਅਜਿਹੀ ਸਫ਼ਲ ਅੰਤਰਰਾਸ਼ਟਰੀ ਕਾਨਫਰੰਸ ਆਯੋਜਿਤ ਕਰਨ ਦੇ ਯਤਨਾਂ ਦੀ

ਸ਼ਲਾਘਾ ਕੀਤੀ। ਉਨ੍ਹਾਂ ਨੇ ਇੱਛਾ ਜ਼ਾਹਿਰ ਕੀਤੀ ਕਿ ਉਹ ਵੀ ਇਕ ਅਜਿਹੀ ਮਹਿਫਿਲ ਦਾ ਆਯੋਜਨ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਖੇ ਕਰਨਗੇ। ਆਪ ਨੇ ਕਿਹਾ, "Sufism depicts all religions and it is the best way of leading a life to resolve all the conflicts and attaining peace."

ਮਹਿਫਿਲ-ਏ-ਆਰੀਫਾਨਾ ਦੀ ਸ਼ੁਰੂਆਤ ਮਿਸ ਨਿਸ਼ਾ ਮਿਰਜ਼ਾ ਦੁਆਰਾ ਕਲਾਮ- ਏ-ਬਾਹੂ ਪੇਸ਼ ਕਰਨ ਨਾਲ ਹੋਈ। ਮਸ਼ਹੂਰ ਗਾਇਕ ਡਾ. ਅਜ਼ਹਰ ਨੇ ਕਲਾਮੇ ਸ਼ਾਹ ਹੁਸੈਨ ਅਤੇ ਮੀਆਂ ਮੁਹੰਮਦ ਬਖਸ਼ ਸੈਫ ਉਲ ਮਲੂਕ ਦੇ ਅਤੇ ਜਨਾਬ ਅਰੀਬ ਅਖ਼ਤਰ ਨੇ ਬਾਬਾ ਬੁੱਲੇ ਸ਼ਾਹ ਅਤੇ ਹੋਰਨਾਂ ਦੇ ਕਲਾਮ ਪੇਸ਼ ਕੀਤੇ। ਜਾਣੇ ਪਛਾਣੇ Fluist ਉਸਤਾਦ ਅਕਮਲ ਕਾਦਰੀ ਅਤੇ ਤਬਲਾ-ਨਵਾਜ਼ ਉਸਤਾਦ ਸਾਜ਼ਿਦ ਅਲੀ ਨੇ ਗਾਇਕਾਂ ਦਾ ਸਾਥ ਦਿੰਦਿਆਂ ਵਧੀਆ ਪੇਸ਼ਕਾਰੀ ਕੀਤੀ। ਉਸਤਾਦ ਅਕਮਲ ਕਾਦਰੀ ਨੇ Flut 'ਤੇ ਹੀਰ ਪੇਸ਼ ਕਰ ਕੇ ਦਰਸ਼ਕਾਂ ਨੂੰ ਬਹੁਤ ਪ੍ਰਭਾਵਤ ਕੀਤਾ। ਅੰਤ ਵਿਚ, ਮਸ਼ਹੂਰ ਸੂਫੀ ਗਾਇਕ ਸਾਈਂ ਜ਼ਹੂਰ ਉਚੇਚੇ ਅੰਦਾਜ਼ ਵਿਚ ਸੂਫੀਆਨਾ ਕਲਾਮ ਪ੍ਰਸਤੂਤ ਕਰਦਿਆਂ ਪ੍ਰਭੂ ਭਗਤੀ ਦੀ ਮਸਤੀ ਵਿਚ ਨੱਚਦੇ ਵੀ ਰਹੇ। ਦਰਸ਼ਕ ਉਨ੍ਹਾਂ ਨੂੰ ਇਕਾਗਰਚਿਤ ਹੋ ਕੇ ਸੁਣਦੇ ਵੇਖਦੇ ਰਹੇ ਅਤੇ ਅਗਲੀ ਸਵੇਰ ਹੋ ਗਈ।

## 19 ਜੁਲਾਈ ਨੂੰ ਹੋਏ ਸੈਮੀਨਾਰ ਦੇ ਸੈਸ਼ਨ

19 ਜੁਲਾਈ ਦੀ ਸਵੇਰ ਅਸੀਂ ਆਪਣੇ ਕਮਰੇ ਤੋਂ ਥੱਲੇ ਉਤਰ ਕੇ ਹਾਲ ਵਿਚ ਆਏ ਤਾਂ ਸਾਡੇ ਪੀਣ ਲਈ ਦੁੱਧ ਦੇ ਪੈਕਟ ਆਏ ਹੋਏ ਸਨ। ਅਸੀਂ ਦੁੱਧ ਪੀ ਕੇ ਆਪਣੇ ਸਾਥੀਆਂ ਨਾਲ ਸਵੇਰ ਦੇ ਸੈਸ਼ਨ ਵਿਚ ਕਰੀਬ ਗਿਆਰਾਂ ਵਜੇ ਸਾਇੰਸ ਵਿਭਾਗ ਦੇ ਹਾਲ ਵਿਚ ਪਹੁੰਚੇ। ਸੈਸ਼ਨ ਸ਼ੁਰੂ ਹੋਣ ਤੋਂ ਪਹਿਲੋਂ ਸਟੇਜ ਦੇ ਦੋਹੀਂ ਪਾਸੀਂ ਲੱਗੀ ਵੱਡ ਆਕਾਰੀ ਸਕਰੀਨ 'ਤੇ ਯੂਨੀਵਰਸਿਟੀ ਆਫ਼ ਗੁਜਰਾਤ ਦੀ ਸੀ. ਡੀ. ਵਿਖਾਈ ਗਈ।

ਇਹ ਸੈਸ਼ਨ ਸੂਫੀਇਜ਼ਮ, ਕਲਚਰ ਅਤੇ ਸੋਸਾਇਟੀ ਬਾਰੇ ਸੀ। ਸਟੇਜ ਸੈਕਟਰੀ ਸਨ—ਪ੍ਰੋ. ਸ਼ੇਖ ਅਬਦੁਲ ਰਸ਼ੀਦ, ਪ੍ਰਧਾਨਗੀ ਮੰਡਲ ਵਿਚ ਸਟੇਜ 'ਤੇ ਬੈਠੇ—ਡਾ. ਜਸਪਾਲ ਸਿੰਘ, ਪ੍ਰੋ. ਹੁਸੈਨ ਮੁਬੱਸ਼ਰ ਮਲਿਕ, ਡਾ. ਕੁਲਜੀਤ ਸ਼ੈਲੀ, ਡਾ. ਸ਼ਹਿਜ਼ਾਦ ਕੈਸਰ, ਜਨਾਬ ਹੁਸੈਨ ਨਕੀ (ਸੀਨੀਅਰ ਜਰਨਲਿਸਟ ਪਾਕਿਸਤਾਨ) ਅਤੇ ਜਨਾਬ ਆਈ. ਏ. ਰਹਿਮਾਨ (ਸੀਨੀਅਰ ਜਰਨਲਿਸਟ ਅਤੇ ਹਿਊਮੈਨ ਰਾਈਟਸ ਐਸੋਸੀਏਸ਼ਨ ਦੇ ਸਕੱਤਰ)।

ਇਸ ਸੈਸ਼ਨ ਦੇ ਪ੍ਰਧਾਨ ਡਾ. ਜਸਪਾਲ ਸਿੰਘ (ਵਾਇਸ ਚਾਂਸਲਰ ਪੰਜਾਬੀ ਯੂਨੀਵਰਸਿਟੀ ਪਟਿਆਲਾ) ਸਨ। ਇਨ੍ਹਾਂ ਨੇ ਵੱਖੋ ਵੱਖ ਸੂਫੀ ਕਵੀਆਂ ਦਾ ਜ਼ਿਕਰ ਕਰਦਿਆਂ ਯੂਨੀਵਰਸਿਟੀ ਆਫ ਗੁਜਰਾਤ ਦਾ ਧੰਨਵਾਦ ਅਤੇ ਪ੍ਰਸੰਸਾ ਕੀਤੀ।

ਆਪ ਨੇ ਆਖਿਆ ਕਿ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਬਾਬਾ ਸ਼ੇਖ ਫਰੀਦ ਦੀ ਬਾਣੀ ਦਰਜ ਹੈ। ਸਾਡੀ ਸਾਂਝ ਹੈ ਸੂਫੀ ਫਕੀਰਾਂ ਨਾਲ। ਪ੍ਰੋ. ਹੁਸੈਨ ਮੁਬੱਸ਼ਰ ਮਲਿਕ, (ਵਾਇਸ ਚਾਂਸਲਰ ਯੂਨੀਵਰਸਿਟੀ ਆਫ ਹੈਲਥ ਸਾਇੰਸ ਲਾਹੌਰ) ਨੇ ਆਪਣੇ "Key Note 'Sufism as a way of life' ਵਿਸ਼ੇ 'ਤੇ ਬੋਲਦਿਆਂ ਆਖਿਆ, "Sufism is all about finding joy from the heart" ਇਹ ਵੀ ਆਖਿਆ ਕਿ ਸੂਫੀ ਕਵਿਤਾ ਸਹਿਣਸ਼ੀਲਤਾ, ਮਾਨਵਤਾ, ਸ਼ਾਂਤੀ ਅਤੇ ਨੈਤਿਕ ਕਦਰਾਂ-ਕੀਮਤਾਂ ਦੇ ਸੰਦੇਸ਼ ਦਾ ਪ੍ਰਚਾਰ ਕਰਦੀ ਹੈ। ਡਾ. ਹੁਸੈਨ ਮੁਬੱਸ਼ਰ ਮਲਿਕ ਦੀਆਂ ਆਖੀਆਂ ਕੁਝ ਸਤਰਾਂ ਮੈਂ ਨੋਟ ਕੀਤੀਆਂ—

"ਖਾਲ ਖਿਚਤੀ ਹੈ, ਗਰਦਨ ਕਟਤੀ ਹੈ
ਇਸ਼ਕ ਕਰਨਾ ਕੋਈ ਆਸਾਨ ਨਹੀਂ"
"ਖਾਸਾਂ ਦੀ ਗੱਲ ਆਮਾਂ ਨਾਲ ਨਹੀਂ ਕਰਨੀ
ਖੀਰ ਬਣਾਕੇ ਕੁੱਤਿਆਂ ਅੱਗੇ ਨਹੀਂ ਧਰਨੀ"
"ਹੱਥ ਕਾਰ ਦਾ ਤੇ ਦਿਲ ਯਾਰ ਦਾ"
"ਲੂੰ ਲੂੰ ਦੇ ਮੁੱਢ ਲੱਖ ਲੱਖ ਅੱਖਾਂ
ਕਰਾਂ ਮੁਰਸ਼ਦ ਦਾ ਦੀਦਾਰ ਬਾਹੂ....."

ਡਾ. ਕੁਲਜੀਤ ਸ਼ੈਲੀ (ਹੈਡ ਆਫ ਪੰਜਾਬੀ ਡਿਪਾਰਟਮੈਂਟ ਦਿੱਲੀ ਯੂਨੀਵਰਸਿਟੀ—ਭਾਰਤ) ਦੇ ਬੋਲਣ ਦਾ ਵਿਸ਼ਾ ਸੀ ਇਸਤਰੀਆਂ ਦੀ ਦਸ਼ਾ ਅਤੇ ਸੂਫੀਇਜ਼ਮ। ਆਪ ਨੇ ਬਹੁਤ ਵਧੀਆ ਪ੍ਰਭਾਵਸ਼ਾਲੀ ਤਰੀਕੇ ਨਾਲ ਆਪਣੇ ਵਿਸ਼ੇ 'ਤੇ ਬੋਲਿਆ।

ਇਸ ਸੈਸ਼ਨ ਦੇ ਅੰਤ ਵਿਚ ਜਨਾਬ ਅਫਜ਼ਾਲ ਸ਼ਾਹਿਦ (ਸਕੱਤਰ ਵਿਸ਼ਵ ਪੰਜਾਬੀ ਕਾਂਗਰਸ ਪਾਕਿਸਤਾਨ) ਦੇ ਲਿਖੇ ਅਤੇ ਫਿਲਮਾਏ ਗਏ ਗੀਤ—ਇਹ ਬੂਹੇ ਖੋਲ੍ਹ ਦਿਓ, ਇਹ ਬਾਰੀਆਂ ਖੋਲ੍ਹ ਦਿਓ....ਭਾਰਤ-ਪਾਕਿਸਤਾਨ ਦੀ ਸਾਂਝ ਪ੍ਰਗਟਾਉਂਦੀ ਸੀ. ਡੀ. ਪਰਦੇ 'ਤੇ ਵਿਖਾਈ ਗਈ। ਜਨਾਬ ਅਫਜ਼ਾਲ ਸ਼ਾਹਿਦ ਲਾਹੌਰ ਰਹਿੰਦੇ ਹਨ। ਆਪ ਟੈਲੀਵਿਜ਼ਨ 'ਤੇ ਲਾਇਵ ਪ੍ਰੋਗਰਾਮ ਪੇਸ਼ ਕਰਦੇ ਹਨ। ਆਪ ਡਾ. ਦੀਪਕ ਮਨਮੋਹਨ ਸਿੰਘ ਦੇ ਦੋਸਤ ਹਨ। ਡਾ. ਦੀਪਕ ਮਨਮੋਹਨ ਸਿੰਘ ਪਾਕਿਸਤਾਨ ਨਹੀਂ ਪਹੁੰਚ ਸਕੇ। ਉਨ੍ਹਾਂ ਦੇ ਪਾਸਪੋਰਟ ਵਿਚ ਕੋਈ ਪੰਨਾ ਖਾਲੀ ਨਹੀਂ ਸੀ ਅਤੇ ਨਵੇਂ ਪੰਨੇ ਲਾਉਣ ਨੂੰ ਘੱਟੋ ਘੱਟ ਤਿੰਨ ਦਿਨ ਲੱਗ ਜਾਣੇ ਸਨ।

ਇਸ ਸੈਸ਼ਨ ਦੀ ਸਮਾਪਤੀ ਉਪਰੰਤ ਨਵਾਬਜ਼ਾਦਾ ਗਜ਼ਨਫਰ ਅਲੀ ਗੁਲ (Ghazanfar Ali Gull), (ਮੌਲਵੀ, ਵਕੀਲ ਅਤੇ Ex. M.L.A) ਨੇ ਮੇਰੇ ਪਤੀ ਸ੍ਰ: ਭਗਵੰਤ ਸਿੰਘ ਜੀ ਦੇ ਸਫੈਦ ਨਾਮਧਾਰੀ ਪਹਿਰਾਵੇ ਨੂੰ ਵੇਖ ਕੇ ਕਿਹਾ ਕਿ "ਤੁਸੀਂ ਤਾਂ ਸਾਡੇ ਨਾਲੋਂ ਵੀ ਵੱਡੇ ਮੌਲਵੀ ਲਗਦੇ ਹੋ।" ਨਵਾਬਜ਼ਾਦਾ ਨੇ ਭਗਵੰਤ ਸਿੰਘ ਜੀ ਨੂੰ ਜੱਫੀ 'ਚ ਘੁੱਟਿਆ ਅਤੇ ਨਜ਼ਰ ਵੀ ਉਤਾਰੀ।

ਇਸ ਸੈਸ਼ਨ ਮਗਰੋਂ ਦੁਪਹਿਰ ਦੇ ਖਾਣੇ ਦਾ ਪ੍ਰੋਗਰਾਮ ਸੀ, ਅਸੀਂ Dinning hall ਨਹੀਂ ਗਏ ਬਲਕਿ ਗੈਸਟ ਹਾਊਸ 'ਚ ਆਪਣੇ ਕਮਰੇ 'ਚ ਜਾ ਕੇ ਦੁੱਧ ਪੀਤਾ ਅਤੇ ਆਪਣੇ ਭਾਰਤੋਂ ਲਿਆਂਦੇ ਬਿਸਕੁਟ ਖਾਧੇ।

ਗੈਸਟ ਹਾਊਸ 'ਚ ਸਾਡੇ ਲਈ ਡੱਬਾ ਬੰਦ ਸਾਗ ਤੇ ਫਲੀਆ ਵੀ ਲਿਆਂਦੇ ਗਏ ਪਰ ਸਾਥੋਂ ਖਾ ਨਹੀਂ ਹੋਏ। ਉਨ੍ਹਾਂ ਕਿਹਾ ਕਿ ਤੁਹਾਨੂੰ ਉੱਪਰ ਦੂਜੀ ਮੰਜ਼ਲ 'ਤੇ ਨਵੀਂ ਰਸੋਈ ਵਿਚ ਸਾਰਾ ਸਮਾਨ ਅਤੇ ਨਵਾਂ ਤਵਾ ਤੇ ਨਵੇਂ ਭਾਂਡੇ ਲਿਆ ਦਿੰਦੇ ਹਾਂ, ਤੁਸੀਂ ਆਪ ਬਣਾ ਲਵੋ ਪਰ ਮੈਂ ਮਨ੍ਹਾਂ ਕਰ ਦਿੱਤਾ ਕਿ ਅਸੀਂ ਦੋ-ਦਿਨ ਰਹਿਣਾ ਹੈ, ਏਨੀ ਖੇਚਲ ਤੇ ਖਰਚਾ ਕਿਉਂ ਕਰਨਾ ਹੈ। ਫਲ, ਦੁੱਧ, ਜੂਸ ਆਦਿ ਲੈਣ ਮਗਰੋਂ ਕਿਸੇ ਹੋਰ ਚੀਜ਼ ਦੀ ਲੋੜ ਨਹੀਂ ਰਹਿੰਦੀ।

ਅਗਲੇ ਸੈਸ਼ਨ ਦੇ ਚੇਅਰਪਰਸਨ ਸਨ:—ਡਾ. ਜਸਵਿੰਦਰ ਸਿੰਘ ਪ੍ਰਿੰਸੀਪਲ ਖਾਲਸਾ ਕਾਲਜ, ਦਿੱਲੀ ਯੂਨੀਵਰਸਿਟੀ। ਆਪ ਨੇ ਸੂਫੀ ਪਰੰਪਰਾਵਾਂ ਬਾਰੇ ਗੱਲਬਾਤ ਕਰਦਿਆਂ ਜਨਾਬ ਫਖਰ ਜ਼ਮਾਨ ਦਾ ਭਾਰਤੀ ਡੈਲੀਗੇਟਾਂ ਨੂੰ ਸੈਮੀਨਾਰ 'ਤੇ ਬੁਲਾਉਣ ਲਈ ਧੰਨਵਾਦ ਕੀਤਾ। ਆਪ ਨੇ ਬਾਬਾ ਫਰੀਦ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਜ਼ਿਕਰ ਵੀ ਕੀਤਾ।

ਪ੍ਰਿੰ. ਡਾ. ਜਸਵਿੰਦਰ ਸਿੰਘ ਤੋਂ ਇਲਾਵਾ ਪ੍ਰਧਾਨਗੀ ਮੰਡਲ 'ਚ ਸ਼ਾਮਲ ਸਨ:—ਡਾ. ਹਰਭਜਨ ਸਿੰਘ ਭਾਟੀਆ (ਹੈਡ ਆਫ ਪੰਜਾਬੀ ਡਿਪਾਰਟਮੈਂਟ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ—ਭਾਰਤ), ਸ਼ਾਹ ਅਬਦੁਲ ਲਤੀਫ (ਚੇਅਰਮੈਨ ਯੂਨੀਵਰਸਿਟੀ ਖੈਰਪੁਰ ਸਿੰਧ—ਪਾਕਿਸਤਾਨ), ਡਾ. ਜਗਬੀਰ ਸਿੰਘ (ਪੂਰਵ ਹੈਡ ਆਫ ਪੰਜਾਬੀ ਡਿਪਾਰਟਮੈਂਟ ਯੂਨੀਵਰਸਿਟੀ ਆਫ ਦਿੱਲੀ—ਭਾਰਤ), ਮਿਸ ਸ਼ਾਹੀਨ ਮੁਫਤੀ, (ਪ੍ਰਿੰਸੀਪਲ Mughazar College for Women ਯੂਨੀਵਰਸਿਟੀ ਆਫ ਗੁਜਰਾਤ), ਪ੍ਰੋ. ਮੁਹੰਮਦ ਜਾਵਾਦ (ਡਿਪਾਰਟਮੈਂਟ ਆਫ ਫ਼ਿਲਾਸਫੀ ਯੂਨੀਵਰਸਿਟੀ ਆਫ ਦ ਪੰਜਾਬ ਲਾਹੌਰ, ਪਾਕਿਸਤਾਨ) ਪ੍ਰੋ. ਸੱਯਦ ਸ਼ਬੀਰ ਹੁਸੈਨ ਸ਼ਾਹ (ਡਿਪਾਰਟਮੈਂਟ ਆਫ ਹਿਸਟਰੀ ਗੌਰਮਿੰਟ ਜਿਮੀਂਦਾਰ ਕਾਲਜ ਫਾਰ ਬੋਆਇਜ਼, ਗੁਜਰਾਤ, ਪਾਕਿਸਤਾਨ), ਸ੍ਰੀ ਸ਼ਬੀਰ ਸ਼ਾਹ, ਕਾਜ਼ੀ ਜਾਵੇਦ (Regional Director of Academy of Letters), ਡਾ. ਅਦਲ ਸੁਮਰੋ (ਚੇਅਰਮੈਨ ਡਿਪਾਰਟਮੈਂਟ ਆਫ ਸਿੰਧ ਯੂਨੀਵਰਸਿਟੀ), ਡਾ. ਮੌਜਾਹਿਦ ਕਾਮਰਾਨ (ਵੀ. ਸੀ. ਪੰਜਾਬ ਯੂਨੀਵਰਸਿਟੀ ਲਾਹੌਰ) ਅਤੇ ਨਵਾਬਜ਼ਾਦਾ ਗੁਲ।

ਡਿਪਟੀ ਰਜਿਸਟਰਾਰ ਪ੍ਰੋ. ਸ਼ੇਖ ਅਬਦੁਲ ਰਸ਼ੀਦ ਸਾਰੇ ਸੈਸ਼ਨਾਂ ਦੇ ਸਟੇਜ ਸੈਕਟਰੀ ਰਹੇ। ਉਪਰੋਕਤ ਸਾਰੇ ਵਿਦਵਾਨ ਵਾਰੋ ਵਾਰੀ ਸੂਫੀਇਜ਼ਮ 'ਤੇ ਬੋਲੇ ਜਾਂ ਪੇਪਰ ਪੜ੍ਹੇ।

ਪ੍ਰਧਾਨਗੀ ਮੰਡਲ ਵਿਚ ਸ਼ਾਮਲ ਨਵਾਬਜ਼ਾਦਾ ਗਜ਼ਨਫਰ ਅਲੀ ਗੁਲ ਨੇ ਭਾਰਤ-ਪਾਕਿਸਤਾਨ ਦੀ ਸਾਂਝ ਅਤੇ ਸੰਬੰਧਾਂ ਦਾ ਜ਼ਿਕਰ ਕਰਦਿਆਂ ਕਿਹਾ ਕਿ,

'ਬੂਹੇ ਬਾਰੀਆਂ ਖੁੱਲ੍ਹਣ ਜਾਂ ਨਾ ਦਿਲ ਖੁੱਲ੍ਹ ਜਾਣ.....ਕੌਲੇ ਕੰਧਾਂ ਟੱਪ ਕੇ ਆਵਾਂਗੀ ਹਵਾ ਬਣ ਕੇ।'

ਇਸ ਸੈਸ਼ਨ ਮਗਰੋਂ ਅਸੀਂ ਘੰਟੇ ਕੁ ਲਈ ਵਜ਼ੀਰਾਬਾਦ ਸ਼ਹਿਰ ਘੁੰਮਣ ਗਏ। ਉੱਥੋਂ ਅਸੀਂ ਆਪਣੇ ਲਈ ਅੰਬ ਖਰੀਦੇ। ਪਾਕਿਸਤਾਨੀ 100 ਰੁਪਏ ਦੇ ਢਾਈ ਕਿਲੋ ਅੰਬ ਸਨ। ਸਾਡੇ ਭਾਰਤੀ 100 ਰੁ. ਦੇ ਪਾਕਿਸਤਾਨੀ 160 ਰੁ. ਮਿਲਦੇ ਹਨ।

ਰਾਤ ਦੇ ਖਾਣੇ ਵਿਚ ਅਸੀਂ ਦੁੱਧ ਤੇ ਅੰਬ ਲਏ। ਗੈਸਟ ਹਾਊਸ 'ਚ ਵੀ ਸਾਡੇ ਲਈ ਸਿੰਧਵੀ ਅੰਬ ਆ ਗਏ ਸਨ।

ਸਾਨੂੰ ਕਈਆਂ ਨੇ ਪੁੱਛਿਆ ਕਿ ਬਾਕੀ ਤੁਹਾਡੇ ਨਾਲ ਆਏ ਸਾਥੀ ਸਭ ਕੁਝ ਖਾ ਪੀ ਰਹੇ ਹਨ, ਤੁਸੀਂ ਕਿਉਂ ਨਹੀਂ ਖਾਂਦੇ। ਅਸੀਂ ਸਮਝਾਇਆ ਕਿ ਅਸੀਂ ਨਾਮਧਾਰੀ ਸਿੱਖ ਹਾਂ, ਅਸੀਂ ਤਾਂ ਕੋਸ਼ਿਸ਼ ਕਰਦੇ ਹਾਂ ਕਿ ਬਜ਼ਾਰ ਦਾ ਬਣਿਆ ਵੀ ਕੁਝ ਨਾ ਖਾਧਾ ਜਾਵੇ। ਅਸੀਂ ਅਗਲੇ ਦਿਨ ਵੀ ਅੰਬ ਤੇ ਦੁੱਧ ਅਤੇ ਜੂਸ ਆਦਿ ਹੀ ਸਵੇਰੇ ਦੁਪਹਿਰੇ ਸ਼ਾਮ ਨੂੰ ਲਏ। ਵਿਦਿਆਰਥੀ ਉਮੈਰ ਵੀ ਅਗਲੇ ਦਿਨ ਸਾਡੇ ਲਈ ਸਪੈਸ਼ਲ ਚੌਸਾ ਅੰਬ ਲੈ ਕੇ ਆਇਆ। ਜਨਾਬ ਅਫਜ਼ਾਲ ਸ਼ਾਹਿਦ ਨੇ ਮਖੌਲ 'ਚ ਆਖਿਆ ਕਿ ਵੇਖਿਓ ਇਨ੍ਹਾਂ ਨੂੰ ਅੰਬ ਖੁਆ ਖੁਆ ਕੇ ਸ਼ੂਗਰ ਨਾ ਕਰ ਦਿਓ।

## ਮਹਿਫਿਲ-ਏ-ਮੁਸ਼ਾਇਰਾ

19 ਜੁਲਾਈ ਦੀ ਰਾਤ ਨੂੰ ਮੁਸ਼ਾਇਰਾ ਅਰਥਾਤ ਕਵੀ-ਦਰਬਾਰ ਹੋਇਆ। ਇਸ ਦੀ ਪ੍ਰਧਾਨਗੀ ਪ੍ਰਸਿੱਧ ਕਵੀ ਅਨਵਰ ਮਸੂਦ ਨੇ ਕੀਤੀ। ਮੁਸ਼ਾਇਰਾ ਚਲਾਉਣ ਵਾਲੇ ਸਟੇਜ ਸਕੱਤਰ ਸਨ—ਸ੍ਰੀ ਅਫਜ਼ਾਲ ਸ਼ਾਹਿਦ ਸਕੱਤਰ ਵਿਸ਼ਵ ਪੰਜਾਬੀ ਕਾਂਗਰਸ ਅਤੇ ਪ੍ਰੋ. ਸ਼ਾਹਿਦ ਆਵਾਨ (ਜਿਮੀਂਦਾਰ ਕਾਲਜ ਵਿਖੇ ਲੈਕਚਰਾਰ)। ਪਾਕਿਸਤਾਨ ਅਤੇ ਭਾਰਤ ਦੇ ਕਰੀਬ 30 ਕਵੀਆਂ ਨੇ ਵਾਰੋ ਵਾਰੀ ਉਰਦੂ ਅਤੇ ਪੰਜਾਬੀ ਵਿਚ ਕਵਿਤਾਵਾਂ ਪੜ੍ਹੀਆਂ। ਇਨ੍ਹਾਂ ਦੁਆਰਾ ਪੜ੍ਹੀਆਂ ਗਈਆਂ ਹਾਸ-ਰਸ ਦੀਆਂ ਵੀ, ਰੋਮਾਂਟਿਕ ਵੀ ਭਾਵਨਾ-ਭਰਪੂਰ ਕਵਿਤਾਵਾਂ ਨੂੰ ਸਰੋਤਿਆਂ ਅਤੇ ਦਰਸ਼ਕਾਂ ਨੇ ਖੂਬ ਮਾਣਿਆ। ਅਗਲੀ ਸਵੇਰ ਕਰੀਬ 3 ਵਜੇ ਮੁਸ਼ਾਇਰਾ ਖਤਮ ਹੋਇਆ। ਪਾਕਿਸਤਾਨ ਦੇ ਕਵੀ ਤੇ ਗੀਤਕਾਰ ਬਹੁਤ ਵਧੀਆ ਲਿਖਦੇ ਤੇ ਬੋਲਦੇ ਹਨ।

## 20 ਜੁਲਾਈ ਨੂੰ ਹੋਏ ਸੈਸ਼ਨ

ਸੈਮੀਨਾਰ ਦੇ ਤੀਜੇ ਤੇ ਅੰਤਿਮ ਦਿਨ 20 ਜੁਲਾਈ ਦੀ ਸਵੇਰ ਦਾ ਸੈਸ਼ਨ ਮੇਰੀਆਂ ਕਵਿਤਾਵਾਂ ਨਾਲ ਸ਼ੁਰੂ ਹੋਇਆ, ਮੈਂ ਤਿੰਨ ਕਵਿਤਾਵਾਂ ਪੜ੍ਹੀਆਂ ਜਿਨ੍ਹਾਂ ਨੂੰ ਸਰੋਤਿਆਂ ਵਲੋਂ ਕਾਫ਼ੀ ਸਰਾਹਨਾ ਮਿਲੀ।

ਅੱਜ ਸਵੇਰੇ ਦੇ ਸੈਸ਼ਨ ਵਿਚ ਚੇਅਰਮੈਨ ਸਨ—ਡਾ. ਜਸਵਿੰਦਰ ਸਿੰਘ (ਪੰਜਾਬੀ ਯੂਨੀਵਰਸਿਟੀ ਆਫ ਪਟਿਆਲਾ ਦੇ ਪੰਜਾਬੀ ਦੇ ਪ੍ਰੋਫੈਸਰ)।

ਪ੍ਰਧਾਨਗੀ ਮੰਡਲ ਵਿਚ ਸ਼ਾਮਿਲ ਸਨ—ਡਾ. ਸ਼ਹਿਜ਼ਾਦਾ ਕੈਸਰ (ਫੈਡਰਲ ਸੈਕਟਰੀ ਮਨਿਸਟਰੀ ਆਫ ਟੂਰਿਜ਼ਮ, ਗੌਰਮਿੰਟ ਆਫ ਪਾਕਿਸਤਾਨ), ਡਾ. ਨਰਿੰਦਰ ਮੋਹਨ (ਦਿੱਲੀ ਯੂਨੀਵਰਸਿਟੀ ਦੇ ਹਿੰਦੀ ਦੇ ਪੂਰਵ ਪ੍ਰੋਫੈਸਰ), ਡਾ. ਰੁਪਿੰਦਰਪਾਲ ਕੌਰ (ਡੀ. ਏ. ਵੀ. ਕਾਲਜ ਅੰਮ੍ਰਿਤਸਰ ਦੇ ਪੰਜਾਬੀ ਦੇ ਪ੍ਰੋਫੈਸਰ), ਡਾ. ਧਰਮ ਸਿੰਘ (ਸ੍ਰੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੇ ਪੰਜਾਬੀ ਦੇ ਪ੍ਰੋਫੈਸਰ), ਡਾ. ਰਾਸ਼ਿਦ (ਡਿਪਟੀ ਡਾਇਰੈਕਟਰ ਪਬਲਿਕ ਰਿਲੇਸ਼ਨਜ਼ ਹਾਇਰ ਐਜੂਕੇਸ਼ਨ ਕਮਿਸ਼ਨ ਇਸਲਾਮਾਬਾਦ), ਡਾ. ਸਇਓਲਾ ਚੌਧਰੀ (ਮੀਤ ਪ੍ਰਧਾਨ ਵਿਸ਼ਵ ਪੰਜਾਬੀ ਕਾਂਗਰਸ ਪਾਕਿਸਤਾਨ), ਡਾ. ਗੁਲਜ਼ਾਰ ਅਹਿਮਦ (ਮਾਨਚੈਸਟਰ ਤੋਂ), ਖਾਲਿਦ ਇਕਬਾਲ ਯਾਸਿਰ, ਪ੍ਰੋ. ਐਨ. ਐਸ. ਕੌਸ਼ਲ (ਡੀਨ ਲੈਂਗੂਏਜ਼ਸ ਐਂਡ ਆਰਟਸ ਫੈਕਲਟੀ ਕੁਰਕਸ਼ੇਤਰ ਯੂਨੀਵਰਸਿਟੀ, ਕੁਰਕਸ਼ੇਤਰ)।

ਸ਼ਾਮ ਨੂੰ ਸੈਮੀਨਾਰ ਦੇ ਅਖੀਰਲੇ ਸੈਸ਼ਨ ਵਿਚ ਚੀਫ ਗੈਸਟ ਸਨ—ਚੌਧਰੀ ਅਹਿਮਦ ਮੁਖਤਾਰ (ਰੱਖਿਆ ਮੰਤਰੀ, Minister of Defence, ਪਾਕਿਸਤਾਨ)। ਪ੍ਰਧਾਨਗੀ ਮੰਡਲ 'ਚ ਬੈਠੇ ਸਨ—ਡਾ. ਜਸਪਾਲ ਸਿੰਘ (ਵਾਇਸ ਚਾਂਸਲਰ ਪੰਜਾਬੀ ਯੂਨੀਵਰਸਿਟੀ ਪਟਿਆਲਾ), ਡਾ. ਮੁਹੰਮਦ ਨਿਜ਼ਾਮੁਦੀਨ (ਵਾਇਸ ਚਾਂਸਲਰ ਗੁਜਰਾਤ ਯੂਨੀਵਰਸਿਟੀ), ਡਾ. ਸਤਿੰਦਰ ਸਿੰਘ ਨੂਰ (ਪ੍ਰਧਾਨ ਵਿਸ਼ਵ ਪੰਜਾਬੀ ਕਾਨਫਰੰਸ ਦਿੱਲੀ), ਸ੍ਰੀ ਫਖਰ ਜ਼ਮਾਨ (ਪ੍ਰਧਾਨ ਵਿਸ਼ਵ ਪੰਜਾਬੀ ਕਾਂਗਰਸ ਪਾਕਿਸਤਾਨ) ਅਤੇ ਉਨ੍ਹਾਂ ਦੀ ਪਤਨੀ ਡਾ. ਫਾਤਮਾ ਹੁਸੈਨ (ਚੇਅਰਪਰਸਨ ਇੰਡੋ-ਪਾਕ ਪੀਸ ਫੋਰਮ ਅਤੇ ਦਿੱਲੀ ਯੂਨੀਵਰਸਿਟੀ ਵਿਖੇ ਇਤਿਹਾਸ ਦੇ ਪ੍ਰੋਫੈਸਰ) ਵਾਰੋ ਵਾਰੀ ਸਾਰੇ ਬੋਲੇ।

ਡਾ. ਮੁਹੰਮਦ ਨਿਜ਼ਾਮੁਦੀਨ ਨੇ ਗੁਜਰਾਤ ਨੂੰ World class ਯੂਨੀਵਰਸਿਟੀ ਬਣਾਉਣ ਦੀ ਗੱਲ ਆਖੀ। ਦੱਸਿਆ ਕਿ ਇੱਥੇ 20 ਡਿਪਾਰਟਮੈਂਟ ਹਨ 8000+5000 ਵਿਦਿਆਰਥੀ ਹਨ। 700 ਕੰਪਿਊਟਰ ਹਨ। ਸਾਰੀਆਂ ਆਧੁਨਿਕ ਸੁਵਿਧਾਵਾਂ ਹਨ। ਕਿਹਾ ਕਿ ਯੂਨੀਵਰਸਿਟੀ ਵਿਚ ਛੇਤੀ ਹੀ ਸੂਫੀਇਜ਼ਮ ਬਾਰੇ ਚੇਅਰ ਨਿਯੁਕਤ ਕੀਤੀ ਜਾਵੇਗੀ।

ਡਾ. ਸਤਿੰਦਰ ਸਿੰਘ ਨੂਰ ਨੇ ਕਿਹਾ ਕਿ ਇਸ ਸੈਮੀਨਾਰ 'ਚ ਬਹੁਤ ਵਧੀਆ ਤੇ ਉੱਚ ਪਾਏ ਦੀਆਂ ਗੱਲਾਂ ਹੋਈਆਂ ਹਨ। ਸੁਲਤਾਨ ਬਾਹੂ ਦੀ, ਵਾਰਸ ਸ਼ਾਹ ਦੀ, ਬਾਬਾ ਸ਼ੇਖ ਫਰੀਦ ਦੀ ਗੱਲ ਹੋਈ ਹੈ, ਇਹ ਸਫਲ ਸੈਮੀਨਾਰ ਹੋਇਆ ਹੈ। ਡਾ. ਜਸਪਾਲ ਸਿੰਘ ਨੇ ਫਿਰ ਆਖਿਆ ਕਿ ਅਸੀਂ ਛੇਤੀ ਹੀ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਖੇ ਇਹੋ ਜਿਹਾ ਸੈਮੀਨਾਰ ਕਰਾਂਗੇ।

ਡਾ. ਫਾਤਮਾ ਹੁਸੈਨ ਅਤੇ ਸ੍ਰੀ ਫਖਰ ਜ਼ਮਾਨ ਮਗਰੋਂ ਅੰਤ 'ਚ ਮੰਤਰੀ ਚੌਧਰੀ ਅਹਿਮਦ ਮੁਖਤਾਰ ਬੋਲੇ। ਇਸ ਮਗਰੋਂ ਸੈਮੀਨਾਰ ਦੀ ਸਮਾਪਤੀ ਹੋਈ। ਸਮਾਪਤੀ ਤੋਂ ਪਹਿਲੋਂ ਮੰਤਰੀ ਸਾਹਿਬ ਨੇ ਭਾਰਤੀ ਡੈਲੀਗੇਟ ਦੇ ਮੈਂਬਰਾਂ ਅਤੇ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਨੂੰ ਗੁਜਰਾਤ ਯੂਨੀਵਰਸਿਟੀ ਵਲੋਂ ਬਣਾਏ ਗਏ ਸਨਮਾਨ ਚਿੰਨ੍ਹ—ਕੱਚ ਦੇ ਡਿਜ਼ਾਇਨ ਵਾਲੇ ਮੋਮੈਂਟੋ ਦਿੱਤੇ।

ਇਸ ਸਮਾਗਮ 'ਚ ਸਾਨੂੰ ਪੱਤਰਕਾਰ ਤੌਕੀਰ ਮਿਲੇ। ਉਨ੍ਹਾਂ ਸਾਨੂੰ ਜਨਾਬ ਇਕਬਾਲ ਕੈਸਰ (ਲਾਹੌਰ) ਨਾਲ ਮਿਲਾਇਆ। ਜਨਾਬ ਇਕਬਾਲ ਕੈਸਰ ਨੂੰ ਖੋਜ ਦਾ ਸ਼ੌਕ ਹੈ, ਮੈਂ ਇਨ੍ਹਾਂ ਨਾਲ ਕੂਕਾ ਮੂਵਮੈਂਟ ਦੇ ਡਾਕੂਮੈਂਟਸ ਬਾਰੇ ਗੱਲ ਕੀਤੀ ਅਤੇ ਆਪਣੀ ਪੁਸਤਕ 'ਨਾਮਧਾਰੀ ਸ਼ਹੀਦ' ਪੰਜਾਬੀ ਖੋਜਗੜ੍ਹ ਲਾਈਬ੍ਰੇਰੀ ਕਸੂਰ ਲਈ ਦਿੱਤੀ।

ਸ੍ਰੀ ਮਸਉਦ ਉਲ ਰਹਿਮਾਨ ਝਿੱਬਰ ਮਿਲੇ। ਇਨ੍ਹਾਂ ਦੱਸਿਆ ਕਿ ਇਹ ਮਹਿਯਾਲ ਬ੍ਰਾਹਮਣ ਹਨ ਅਤੇ ਭਾਈ ਮਤੀ ਦਾਸ ਦੀ ਕੁਲ ਵਿਚੋਂ ਹਨ। ਦੱਸਿਆ ਕਿ ਉਨ੍ਹਾਂ ਦੇ ਨੇੜੇ ਕਰਿਆਲਾ ਵਿਖੇ ਬਾਬਾ ਪਰਾਗ ਦੀ ਸਮਾਧੀ ਹੈ, ਜਿੱਥੇ ਹਰ ਸਾਲ ਮੇਲਾ ਲਗਦਾ ਹੈ।

ਡਾ. ਅਹਿਮਦ ਸਲੀਮ ਇਸਲਾਮਾਬਾਦ ਅਤੇ ਐਡਵੋਕੇਟ ਅਫਜ਼ਲ ਅਹਿਸਨ ਰੰਧਾਵਾ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਨ 1999 ਵਿਚ ਬਰਮਿੰਘਮ ਯੂ. ਕੇ. ਵਿਖੇ ਸਨਮਾਨ ਦਿੱਤੇ ਸਨ। ਇਨ੍ਹਾਂ ਦੋਹਾਂ ਨਾਲ ਫੋਨ 'ਤੇ ਗੱਲ ਹੋਈ ਪਰ ਮਿਲ ਨਹੀਂ ਸਕੇ। ਰੰਧਾਵਾ ਜੀ ਦੀ ਸਿਹਤ ਠੀਕ ਨਹੀਂ ਸੀ। ਡਾ. ਸਲੀਮ ਨੂੰ ਕੋਈ ਕੰਮ ਪੈ ਗਿਆ ਸੀ।

ਡਾ. ਅਹਿਮਦ ਸਲੀਮ ਨੂੰ ਮੈਂ ਪੁੱਛਿਆ ਕਿ ਲਾਹੌਰ ਆਰਕਾਈਵ ਵਿਚ ਕੂਕਾ ਮੂਵਮੈਂਟ ਸੰਬੰਧੀ ਕੋਈ ਡਾਕੂਮੈਂਟਸ ਹਨ? ਉਨ੍ਹਾਂ ਕਿਹਾ ਕਿ ਉੱਥੋਂ ਜਿਹੜੇ ਅੰਗ੍ਰੇਜ਼ੀ 'ਚ ਡਾਕੂਮੈਂਟਸ ਉਨ੍ਹਾਂ ਕਢਵਾਏ ਸਨ, ਇਹ ਉਹੀ ਦਸਤਾਵੇਜ਼ ਹਨ ਜਿਹੜੇ ਸ੍: ਨਾਹਰ ਸਿੰਘ ਦੀ ਪੁਸਤਕ 'ਚ ਛਪ ਚੁਕੇ ਹਨ।

ਸੈਮੀਨਾਰ ਖਤਮ ਹੋਣ ਮਗਰੋਂ 20 ਜੁਲਾਈ ਰਾਤ ਨੂੰ ਸਭ ਦਾ ਰਾਤ ਦਾ ਖਾਣਾ ਦਰਿਆ ਝਨਾਬ ਦੇ ਕਿਨਾਰੇ 'ਕਿਨਾਰਾ ਰੈਸਟੋਰੈਂਟ' ਵਿਚ ਸੀ। ਰੈਸਟੋਰੈਂਟ ਜਾਂਦਿਆਂ ਰਸਤੇ 'ਚ ਅਸੀਂ ਗੁਜਰਾਤ ਸ਼ਹਿਰ 'ਚ ਜੀ. ਟੀ. ਰੋਡ 'ਤੇ ਸਥਿਤ ਨੈਸ਼ਨਲ ਫਰਨੀਚਰਜ਼ ਸ਼ੋ ਰੂਮ 'ਚ ਰੁਕੇ। ਇਹ ਸ਼ੋ ਰੂਮ ਬਹੁਤ ਸ਼ਾਨਦਾਰ ਸੀ ਅਤੇ ਬਹੁਤ ਵਧੀਆ ਸੋਫੇ, ਬੈਡ ਅਤੇ ਹੋਰ ਸਮਾਨ ਪਿਆ ਸੀ। ਇਸ ਦੇ ਚੀਫ਼ ਐਗਜ਼ੈਕਟਿਵ ਸ੍ਰੀ ਅਮਜ਼ਦ ਫਾਰੂਕ ਅਤੇ ਜਨਰਲ ਮੈਨੇਜਰ ਸ੍ਰੀ ਮੁਹੰਮਦ ਇਕਬਾਲ ਮੀਰ ਐਮ. ਬੀ. ਏ. ਸਨ। ਇੱਥੋਂ ਚੱਲ ਕੇ ਅਸੀਂ ਝਨਾਬ ਦਰਿਆ ਦਾ ਪੁਲ ਪਾਰ ਕਰ ਕੇ ਦਰਿਆ ਕਿਨਾਰੇ ਸਥਿਤੀ 'ਕਿਨਾਰਾ ਰੈਸਟੋਰੈਂਟ' ਪੁੱਜੇ।

## ਦਰਿਆ ਝਨਾਬ ਕਿਨਾਰੇ 'ਕਿਨਾਰਾ ਰੈਸਟੋਰੈਂਟ' ਵਿਖੇ

ਇਹ ਰੈਸਟੋਰੈਂਟ ਬਹੁਤ ਸ਼ਾਨਦਾਰ ਤੇ ਵੱਡਾ ਹੈ। ਇਸ ਵਿਚ ਬਹੁਤ ਭੀੜ ਸੀ। ਹਾਲ 'ਚ ਇਕ ਵਿਆਹ ਦਾ ਪ੍ਰੋਗਰਾਮ ਚੱਲ ਰਿਹਾ ਸੀ। ਅਸੀਂ ਸਾਰੇ ਬਾਹਰ ਵੱਡੇ ਮੈਦਾਨ 'ਚ ਲੱਗੇ ਟੇਬਲ ਕੁਰਸੀਆਂ 'ਤੇ ਬੈਠੇ ਸੀ।

ਸ਼ੇਖ ਸਾਹਿਬ ਨੇ ਸਾਨੂੰ ਕਿਹਾ ਕਿ "ਤੁਸੀਂ ਇਤਨੇ ਦਿਨ ਪਾਕਿਸਤਾਨ 'ਚ ਖਾਣਾ ਨਹੀਂ ਖਾਧਾ, ਮੈਨੂੰ ਤੁਹਾਡਾ ਬਹੁਤ ਫਿਕਰ ਹੈ। ਤੁਸੀਂ ਇੱਥੋਂ ਕਮਜ਼ੋਰ ਹੋ ਕੇ ਨਾ ਚਲੇ ਜਾਣਾ, ਮੈਂ ਇੱਥੇ ਤੁਹਾਡੇ ਲਈ ਸ਼ਾਕਾਹਾਰੀ ਖਾਣਾ ਅੱਡ ਲਗਵਾਇਆ ਹੈ।"

ਸਾਨੂੰ ਦੱਸਿਆ ਗਿਆ ਕਿ ਸੋਹਣੀ ਦੀ ਯਾਦ 'ਚ ਅੱਜ ਵੀ ਏਥੇ ਮਿੱਟੀ ਦੇ ਭਾਂਡਿਆਂ ਦਾ ਪੂਰਾ ਬਜ਼ਾਰ ਹੈ। ਲੋਕ ਤੋਹਫ਼ੇ ਵਜੋਂ ਭਾਂਡੇ ਲੈ ਕੇ ਜਾਂਦੇ ਹਨ। ਪਾਕਿਸਤਾਨ ਦੇ ਇਹ ਭਾਂਡੇ, ਪੱਖੇ ਅਤੇ ਫਰਨੀਚਰ ਮਸ਼ਹੂਰ ਹਨ।

ਕਿਨਾਰਾ ਰੈਸਟੋਰੈਂਟ ਵਿਖੇ ਵੀ ਕੁਝ ਬੁਲਾਰੇ ਬੋਲੇ—ਪ੍ਰੋ. ਸ਼ੇਖ, ਸ੍ਰੀ ਸਲਮਾਨ ਜ਼ਹੀਰ ਭੱਟ, ਸ੍ਰੀ ਖਾਵਰ ਰਫੀਕ, ਨਵਾਬਜ਼ਾਦਾ ਗੁਲ, ਡਾ. ਸਤਿੰਦਰ ਸਿੰਘ ਨੂਰ, ਵੀ. ਸੀ. ਡਾ. ਨਿਜ਼ਾਮੁਦੀਨ ਆਦਿਕ।

ਸ੍ਰੀ ਖਾਵਰ ਰਫੀਕ ਨੇ ਕਿਹਾ, "ਗੁਜਰਾਤ ਦੀ ਸਭ ਤੋਂ ਵੱਡੀ Electric Fans ਦੀ ਸਨਅਤ ਹੈ। As industrialist ਅਸੀਂ ਸਾਰੇ ਭਾਰਤੀ ਮਹਿਮਾਨਾਂ ਦੀ ਖਿਦਮਤ ਵਿਚ ਇਕ ਇਕ ਪੱਖਾ ਤੋਹਫ਼ੇ ਵਜੋਂ ਦੇਣਾ ਹੈ, ਕਬੂਲ ਫਰਮਾਉਣਾ।"

ਸ੍ਰੀ ਸਲਮਾਨ ਜ਼ਹੀਰ ਭੱਟ ਨੇ ਕਿਹਾ ਕਿ ਇਸ ਇਲਾਕੇ ਦੀ Pouttry Industry ਬਹੁਤ ਮਸ਼ਹੂਰ ਹੈ। ਸੋਹਣੀ ਦੀ ਯਾਦ ਵਿਚ ਕੱਚੀ ਮਿੱਟੀ ਦੇ ਡਿਜ਼ਾਇਨ ਵਾਲੇ ਭਾਂਡੇ ਬਣਾਏ ਜਾਂਦੇ ਹਨ। ਪਾਕਿਸਤਾਨ ਦਾ ਫਰਨੀਚਰ ਵੀ ਮਸ਼ਹੂਰ ਹੈ, Quality ਵਜੋਂ ਇਸ ਫਰਨੀਚਰ ਦੀ International Market ਹੈ। ਕਿਹਾ ਕਿ ਭਾਰਤ-ਪਾਕਿਸਤਾਨ ਦਰਮਿਆਨ ਵਪਾਰਕ ਸੰਬੰਧਾਂ ਨੂੰ Promote ਕੀਤਾ ਜਾਣਾ ਚਾਹੀਦਾ ਹੈ। ਸਾਨੂੰ ਇਕ ਦੂਜੇ ਨੂੰ ਸਹਿਯੋਗ ਦੇਣਾ ਚਾਹੀਦਾ ਹੈ।

ਨਵਾਬਜ਼ਾਦਾ ਗਜ਼ਨਫਰ ਅਲੀ ਗੁਲ ਨੇ ਕਿਹਾ, "ਇਹ ਜਿਹੜਾ ਦਰਿਆ ਪਿਆ ਵਗਦਾ ਹੈ ਇਸ ਨੂੰ ਦਰਿਆ ਝਨਾਬ ਕਹਿੰਦੇ ਹਨ। ਆਸ਼ਕਾਂ ਦੀ ਜ਼ੁਬਾਨ 'ਚ ਇਸ ਨੂੰ ਪੀਰ ਝਨਾਬ ਕਹਿੰਦੇ ਹਨ।" ਗੁਜਰਾਤ ਦੀ ਘੁਮਿਆਰ ਕੁੜੀ ਸੋਹਣੀ ਅਤੇ ਬਲਖ ਬੁਖਾਰੇ ਦੇ ਸ਼ਹਿਜ਼ਾਦੇ ਇੱਜ਼ਤ ਬੇਗ (ਮਹੀਂਵਾਲ) ਦੇ ਇਸ਼ਕ ਦੀ ਦਾਸਤਾਨ ਦੱਸਦਿਆਂ ਅੱਗੋਂ ਉਨ੍ਹਾਂ ਕਿਹਾ ਕਿ ਅੱਜ ਵੀ ਇੱਥੇ ਇਕ ਸੋਹਣੀ ਦਾ ਬਜ਼ਾਰ ਹੈ ਜਿੱਥੇ ਮਿੱਟੀ ਦੇ ਭਾਂਡੇ ਵਿਕਦੇ ਹਨ, ਬਣਦੇ ਨੇ। ਇਕ ਪਿਆਲਾ ਹੈ ਜਿਸ ਨੂੰ ਸੋਹਣੀ ਦਾ ਪਿਆਲਾ ਕਹਿੰਦੇ ਹਨ। ਇਹ ਪਿਆਲਾ ਵਿਖਾਉਂਦਿਆਂ ਉਨ੍ਹਾਂ ਕਿਹਾ ਕਿ ਰਵਾਇਤ ਹੈ ਕਿ ਇਸ ਪਿਆਲੇ 'ਚ ਪਾਣੀ ਪੀਣ ਨਾਲ ਇਕ ਦੂਜੇ ਦੀ ਚਾਹਤ 'ਚ ਇਜ਼ਾਫ਼ਾ ਹੁੰਦਾ ਹੈ। ਭਾਰਤੀ ਡੈਲੀਗੇਟ ਦੇ ਸਾਰੇ ਮੈਂਬਰਾਂ ਨੂੰ ਇਕ ਇਕ

ਪਿਆਲਾ ਤੋਹਫੇ 'ਚ ਦੇਣ ਦੀ ਗੱਲ ਕੀਤੀ। ਪੀਰ ਫਜ਼ਲ ਦਾ ਲਿਖਿਆ ਕਲਾਮ ਸੁਣਾਇਆ—

"ਫਜ਼ਲ ਵਫਾਦਾਰੀ ਦੇ ਪੁਤਲੇ ਸ਼ਹਿਰ ਮੇਰੇ ਦੇ ਲੋਕੀਂ
ਕੱਚਿਆਂ ਘੜਿਆਂ ਉੱਤੇ ਠਿੱਲਣ, ਰੱਖਣ ਸਿਦਕ ਪਕੇਰਾ।"

ਫਜ਼ਲ ਹੁਸੈਨ ਦਾ ਇਕ ਹੋਰ ਸ਼ੇਅਰ ਸੁਣਾਇਆ—

"ਕੁਝ ਇੱਜ਼ਤ ਬੇਗ ਕੇ ਕਿੱਸੋਂ ਨੇ, ਕੁਝ ਬਾਤ ਬੜ੍ਹਾਨੇ ਵਾਲੋਂ ਨੇ,
ਬਦਨਾਮ ਹਮੇਂ ਕਰ ਰਖਾ ਹੈ, ਗੁਜਰਾਤ ਕੀ ਗਲੀਆਂ ਕਹਿਤੀ ਹੈਂ।"

ਡਾ. ਸਤਿੰਦਰ ਸਿੰਘ ਨੂਰ ਪ੍ਰਧਾਨ ਵਿਸ਼ਵ ਪੰਜਾਬੀ ਕਾਨਫਰੰਸ ਦਿੱਲੀ ਨੇ ਆਖਿਆ, "ਦੋਸਤੋ! ਸੋਹਣੀ ਬਾਰੇ ਫਜ਼ਲ ਸ਼ਾਹ ਨੇ, ਇਕ ਲਾਈਨ ਲਿਖੀ ਸੀ—

ਵਲਾਂ ਵਾਲੀਆਂ ਉਹਦੀਆਂ ਵਾਲੀਆਂ ਨੇ
ਲਿਆ ਲੁੱਟ ਜਹਾਨ ਦੇ ਵਾਲੀਆਂ ਨੂੰ।

ਸੋਹਣੀ ਦੇ ਸ਼ਹਿਰ ਵਾਲਿਆਂ ਨੇ ਸਾਡੇ ਦਿਲਾਂ ਨੂੰ ਉਂਜ ਹੀ ਲੁੱਟ ਲਿਐ। ਮੁਹੱਬਤਾਂ ਦੀ ਦਾਸਤਾਨ ਇਕ ਇਤਿਹਾਸ ਬਣ ਜਾਂਦੀ ਹੈ। ਉਸਨੇ ਫਿਰ ਦਰਿਆਵਾਂ ਦੇ ਪਾਣੀਆਂ 'ਚ, ਮਿੱਟੀ ਦੇ ਵਿਚ ਰਚ ਮਿਚ ਜਾਣਾ ਹੁੰਦਾ ਹੈ, ਘੁਲ ਮਿਲ ਜਾਣਾ ਹੁੰਦਾ ਹੈ। ਤੇ ਫਿਰ ਉੱਥੇ ਜਿਹੜੇ ਇਨਸਾਨ ਜਨਮ ਲੈਂਦੇ ਹਨ, ਵੇਲ ਫੁੱਲ ਬੂਟੇ ਜਿਹੜੇ ਜਨਮ ਲੈਂਦੇ ਹਨ, ਕੁਦਰਤ ਜਨਮ ਲੈਂਦੀ ਹੈ, ਉਹ ਉਨੀ ਹੀ ਸੋਹਣੀ ਹੁੰਦੀ ਹੈ। ਸੋਹਣੀ ਇੱਥੋਂ ਦੀਆਂ ਹਵਾਵਾਂ 'ਚ ਘੁਲੀ ਹੋਈ ਹੈ।

ਇਕ ਵਾਰ ਅਸੀਂ ਅੰਮ੍ਰਿਤਾ ਪ੍ਰੀਤਮ ਕੋਲ ਬੈਠੇ ਹੋਏ ਸਾਂ, ਕੁਝ ਹੋਰ ਵੀ ਲੇਖਕ ਬੈਠੇ ਸਨ। ਫ਼ਖ਼ਰ ਜ਼ਮਾਨ ਦੀ ਗੱਲ ਚੱਲੀ। ਇਕ ਹਿੰਦੀ ਦੀ ਲੇਖਿਕਾ ਨੇ ਕਿਹਾ "ਫਖਰ ਜ਼ਮਾਨ ਨਾਮ ਸੋਹਣਾ ਬੜਾ ਹੈ।"

ਅੰਮ੍ਰਿਤਾ ਪ੍ਰੀਤਮ ਨੇ ਦੋ ਹੀ ਲਫਜ਼ ਆਖੇ,

"ਸੋਹਣੀ ਦੇ ਸ਼ਹਿਰ ਦਾ ਹੈ ਨਾ।"

ਇਹ ਹੁੰਦੈ ਹੁਸਨ ਇਸ਼ਕ ਤੇ ਉਸਦੀ ਦਾਸਤਾਨ। ਇੱਥੇ ਇਸ ਤਰ੍ਹਾਂ ਇਸ਼ਕ ਮਜਾਜ਼ੀ ਅਤੇ ਇਸ਼ਕ ਹਕੀਕੀ ਤਕ ਗੱਲ ਹੈ, ਜਿਹੜੀ ਪਹੁੰਚੀ ਹੁੰਦੀ ਹੈ। ਉਸ ਦੀ ਮਹਿਕ ਮਿੱਟੀ ਪਾਣੀ ਹਵਾਵਾਂ 'ਚ ਇਨਸਾਨ 'ਚ ਰਮੀ ਹੁੰਦੀ ਹੈ।

ਸੂਫ਼ੀ ਗੱਲ ਵੀ ਉੱਥੇ ਹੀ ਹੋ ਸਕਦੀ ਹੈ।

ਏਨੇ ਕਾਮਯਾਬ ਸੈਮੀਨਾਰ 'ਚ ਇਸ਼ਕ ਹਕੀਕੀ ਦੀ ਗੱਲ ਹੋਈ ਹੈ। ਇਹ ਸੋਹਣੀ ਦੀ ਉਸ ਖੁਸ਼ਬੂ ਦੇ ਨਾਲ ਰਲ ਕੇ ਤੁਹਾਡੇ ਦੇਸ਼ ਵਿਚ, ਸਾਡੇ ਦੇਸ਼ ਵਿਚ, ਜਾਂ ਬਾਕੀ ਦੁਨੀਆਂ ਵਿਚ ਫੈਲੈਗੀ। ਕਿਉਂਕਿ ਆਗਾਜ਼ ਤੁਹਾਡੇ ਸ਼ਹਿਰ ਤੋਂ ਹੋਇਆ ਹੈ, ਇਸ ਗੱਲ ਦਾ ਸਾਰਾ Credit ਤੁਹਾਨੂੰ ਜਾਵੇਗਾ।

ਜਿਸ ਯੂਨੀਵਰਸਿਟੀ 'ਚ ਅਸੀਂ ਠਹਿਰੇ ਹੋਏ ਹਾਂ, ਯੂਨੀਵਰਸਿਟੀ ਬਹੁਤ ਖੂਬਸੂਰਤ ਢੰਗ ਨਾਲ ਉੱਸਰ ਰਹੀ ਹੈ। ਵੀ. ਸੀ. ਸਾਹਿਬ ਯੂਨੀਵਰਸਿਟੀ ਦੀ ਹਰ

ਗੱਲ ਵਿਚ ਦਿਲਚਸਪੀ ਲੈਂਦੇ ਹਨ। ਉਨ੍ਹਾਂ ਨੂੰ, ਇਸ ਨੂੰ ਬਣਾਉਣ ਦਾ Vision ਹੈ, ਕਲਪਨਾ ਹੈ, ਗਿਆਨ ਹੈ, ਇਹ ਕਿਸੇ ਕਿਸੇ ਨੂੰ ਹੁੰਦਾ ਹੈ। ਇਹ ਤੁਹਾਡੀ ਤੇ ਤੁਹਾਡੇ ਸ਼ਹਿਰ ਦੀ ਖੁਸ਼ਕਿਸਮਤੀ ਹੈ।

ਤੁਸੀਂ ਸਾਨੂੰ ਜਿੰਨਾ ਪਿਆਰ ਦਿੱਤਾ ਹੈ, ਸਾਰਿਆਂ ਦਾ ਮੈਂ ਸ਼ੁਕਰਗੁਜ਼ਾਰ ਹਾਂ। ਮੈਂ ਸ਼ੁਕਰੀਆ ਫਿਰ ਵੀ ਬੜੇ ਨਰਮ ਸ਼ਬਦਾਂ 'ਚ ਕਰ ਰਿਹਾ ਹਾਂ, ਕਿਉਂਕਿ ਇੱਥੇ ਆ ਕੇ ਲਗਦਾ ਹੈ, ਇਹ ਸਾਡੇ ਆਪਣੇ ਹੀ ਭਰਾ ਭੈਣ ਹਨ, ਸਾਡੇ ਵਿਚੋਂ ਹੀ ਹਨ। ਇਸ ਕਰਕੇ ਸ਼ੁਕਰੀਆ ਕਰਨ ਦੀ ਗੱਲ ਬੜੀ ਰਸਮੀ ਜਿਹੀ ਹੋਵੇਗੀ।

ਇਸ ਸੈਮੀਨਾਰ ਦੇ ਵਿਚੋਂ ਅਸੀਂ ਇਸ ਗੱਲ ਉੱਤੇ ਪਹੁੰਚੇ ਹਾਂ ਜਿਹੜੀ ਮੈਂ ਤੁਹਾਡੇ ਮਨ 'ਚ ਵੀ ਬੀਜਣਾ ਚਾਹੁੰਦਾ ਹਾਂ ਪੰਜਾਬ ਉਹ ਧਰਤੀ ਹੈ, ਜਿੱਥੋਂ Civilization ਸ਼ੁਰੂ ਹੋਈ ਸੀ। ਸਾਨੂੰ ਇਹ ਪੜ੍ਹਾਉਣ ਦਾ ਯਤਨ ਕੀਤਾ ਜਾਂਦਾ ਰਿਹਾ ਹੈ ਕਿ ਤੁਸੀਂ Civilization ਵਾਲੇ ਕੌਣ ਹੁੰਦੇ ਹੋ ? Civilization ਦੀਆਂ ਗੱਲਾਂ ਉਨ੍ਹਾਂ ਨੇ ਸਾਂਭ ਲਈਆਂ ਜਿਨ੍ਹਾਂ ਨੇ ਸ਼ੁਰੂ ਨਹੀਂ ਸੀ ਕੀਤੀ। ਪਰ ਜਿਹੜੀ ਗੱਲ ਉਨ੍ਹਾਂ ਨੇ ਗਲ ਪਾਈ ਹੈ ਦੁਨੀਆਂ ਦੇ, ਤੁਸੀਂ ਇਹ ਵੇਖਦੇ ਹੋ ਇਕ ਲਫਜ਼ ਹੈ ਜੋ ਇਸ ਵੇਲੇ ਮਸ਼ਹੂਰ ਹੈ—Clash of Civilization ਪਰ ਅਸੀਂ ਇਸ ਗੱਲ ਵਿਚ ਯਕੀਨ ਨਹੀਂ ਰੱਖਦੇ। ਅਸੀਂ ਇਸ ਸੈਮੀਨਾਰ ਵਿਚੋਂ ਇਕ ਪੈਗਾਮ ਲੈ ਕੇ ਚੱਲੇ ਹਾਂ— Dialogues between Civilizations ਅਸੀਂ ਜਿਹੜੇ ਪੰਜਾਬੀ ਹਾਂ ਜਿਹੜੇ ਸੂਫੀਆਂ ਨਾਲ ਜੁੜੇ ਹੋਏ ਹਾਂ ਅਸੀਂ ਤਾਂ ਮੁਹੱਬਤ ਦੀ ਗੱਲ ਕਰਦੇ ਹਾਂ ਅਮਨ ਦੀ ਗੱਲ ਕਰਦੇ ਹਾਂ। ਅਸੀਂ ਸਾਰੇ ਦੋਸਤਾਂ ਦਾ ਜਿਨ੍ਹਾਂ ਨੇ ਸਾਨੂੰ ਏਨੀ ਮੁਹੱਬਤ ਦਿੱਤੀ ਦਾ ਸ਼ੁਕਰੀਆ ਕਰਦੇ ਹਾਂ।"

ਸ਼ੇਖ ਸਾਹਿਬ ਨੇ ਕਿਹਾ ਕਿ ਸੋਹਣੀ ਦੇ ਸ਼ਹਿਰ ਦੇ ਸੋਹਣੇ ਜਿਹੇ ਫਖਰ ਜ਼ਮਾਨ ਦਾ ਅਸੀਂ ਸ਼ੁਕਰੀਆ ਕਰਦੇ ਹਾਂ ਜਿਨ੍ਹਾਂ ਨੇ ਸਾਨੂੰ ਮਿਲ ਬਹਿਣ ਦਾ ਮੌਕਾ ਦਿੱਤਾ, ਦੇਸ਼ ਦੇ ਆਰ ਪਾਰ ਸਾਨੂੰ ਦਰਮਿਆਨ 'ਚ ਮਿਲਾ ਦਿੱਤਾ।"

ਪ੍ਰੋ. ਡਾ. ਮੁਹੰਮਦ ਨਿਜ਼ਾਮੁਦੀਨ (ਵਾਇਸ ਚਾਂਸਲਰ ਯੂਨੀਵਰਸਿਟੀ ਆਫ ਗੁਜਰਾਤ) ਨੇ ਕਿਹਾ ਕਿ ਗੁਜਰਾਤ ਯੂਨੀਵਰਸਿਟੀ ਦਾ ਸੈਮੀਨਾਰ ਸਭ ਦੇ ਸਹਿਯੋਗ ਨਾਲ ਕਾਮਯਾਬ ਹੋਇਆ ਹੈ। ਸਭ ਦਾ ਧੰਨਵਾਦ।

ਅਗਲੀ ਸਵੇਰ ਦੇ ਦੋ ਵਜੇ ਅਸੀਂ ਕਿਨਾਰਾ ਰੈਸਟੋਰੈਂਟ ਤੋਂ ਚੱਲੇ। ਸਾਡੀ ਬੱਸ ਵਿਚ ਬੈਠੇ ਵਿਦਿਆਰਥੀ ਬਿਲਾਲ ਉਮੈਰ, ਆਸਿਮ ਰਜ਼ਾ, ਸ਼ਾਹ ਜੀ ਆਦਿ ਸਾਥੋਂ ਵਿਦਾਈ ਲੈ ਕੇ ਵਜ਼ੀਰਾਬਾਦ ਵਿਖੇ ਆਪੋ ਆਪਣੇ ਘਰਾਂ ਕੋਲ ਉਤਰ ਗਏ ਸਨ। ਅਸੀਂ ਅਗਲੀ ਸਵੇਰ 2 ਵਜੇ ਗੁਜਰਾਤ ਯੂਨੀਵਰਸਿਟੀ ਵਿਖੇ ਗੈਸਟ ਹਾਊਸ 'ਚ ਪੁੱਜ ਅਰਾਮ ਕੀਤਾ।

ਗੁਜਰਾਤ ਯੂਨੀਵਰਸਿਟੀ ਵਿਖੇ ਚੱਲ ਰਹੇ ਸਮਾਗਮ ਦੌਰਾਨ ਸਾਨੂੰ ਇਕ ਉਰਦੂ ਅਖਬਾਰ 'ਤਾਲੀਮੀ ਜਾਇਜ਼ਾ' ਜਿਸ ਨੂੰ ਨਵਾਜਿਸ਼ ਅਲੀ ਨਵਾਜਿਸ਼ ਗੁਜਰਾਤ ਸ਼ਹਿਰ ਤੋਂ ਕੱਢਦੇ ਹਨ ਦੇ ਕੁਝ ਅੰਕ ਮਿਲੇ। ਤਿੰਨ ਪੁਸਤਕਾਂ ਵੀ ਮਿਲੀਆਂ।

## ਗੁਜਰਾਤ ਯੂਨੀਵਰਸਿਟੀ ਤੋਂ ਲਾਹੌਰ ਪਹੁੰਚੇ

ਅੱਜ ਸਵੇਰੇ ਪਾਕਿਸਤਾਨ ਦੇ ਕਰੀਬ ਸਵਾ ਦਸ ਵਜੇ ਅਸੀਂ ਸਾਰਾ ਗਰੁੱਪ ਗੁਜਰਾਤ ਯੂਨੀਵਰਸਿਟੀ ਤੋਂ ਵਿਦਾ ਲੈ ਕੇ ਯੂਨੀਵਰਸਿਟੀ ਦੀ ਏ. ਸੀ. ਬੱਸ ਵਿਚ ਲਾਹੌਰ ਲਈ ਰਵਾਨਾ ਹੋਏ।

ਇਸ ਬੱਸ 'ਚ ਸਾਡੇ ਨਾਲ ਯੂਨੀਵਰਸਿਟੀ ਦੇ ਪ੍ਰੋ. ਸ਼ੇਖ ਅਬਦੁੱਲ ਰਸ਼ੀਦ ਅਤੇ ਪ੍ਰੋ. ਕਿਰਨ ਤੋਂ ਇਲਾਵਾ ਲਾਹੌਰ ਦੇ ਸ੍ਰੀ ਏਜਾਜ਼ ਅਸਲਾਹ (ਚੀਫ਼ ਕੋ ਆਰਡੀਨੇਟਰ ਵਰਲਡ ਪੰਜਾਬੀ ਕਾਂਗਰਸ) ਸਨ। ਇਕ ਹੋਰ ਮਿੰਨੀ ਬੱਸ ਵਿਚ ਲਾਹੌਰ ਰਹਿਣ ਵਾਲੇ ਵਿਦਵਾਨ ਜਿਹੜੇ ਗੁਜਰਾਤ ਯੂਨੀਵਰਸਿਟੀ ਦੇ ਸੈਮੀਨਾਰ 'ਚ ਹਿੱਸਾ ਲੈਣ ਆਏ ਸਨ, ਵੀ ਸਾਡੇ ਨਾਲ ਸਨ। ਸਾਡੇ ਨਾਲ ਇਕ ਸਕਿਊਰਟੀ ਦੀ ਗੱਡੀ ਵੀ ਸੀ।

ਬੱਸ ਵਿਚ ਸਾਰੇ ਰਸਤੇ ਗ਼ਜ਼ਲਾਂ ਗੀਤ ਸੰਗੀਤ ਤੇ ਹਾਸੇ ਖ਼ੁਸ਼ੀ ਦਾ ਪ੍ਰੋਗਰਾਮ ਚੱਲਦਾ ਰਿਹਾ, ਰਸਤੇ 'ਚ ਅਸੀਂ ਸਿਰਫ ਵਜ਼ੀਰਾਬਾਦ ਵਿਖੇ ਹੁਸੈਨ ਅਬਦੁੱਲਾ ਪੈਟਰੋਲ ਪੰਪ 'ਤੇ ਕੁਝ ਮਿੰਟਾਂ ਲਈ ਰੁਕੇ। ਵਜ਼ੀਰਾਬਾਦ ਤੋਂ ਗੁਜਰਾਂਵਾਲਾ, ਐਮਨਾਬਾਦ, ਕਾਮੋਕੀ, ਮੁਰੀਦਕੇ ਹੁੰਦੇ ਹੋਏ ਲਾਹੌਰ ਪਹੁੰਚੇ। ਲਾਹੌਰ ਪਹੁੰਚਦਿਆਂ ਬਾਰਸ਼ ਸ਼ੁਰੂ ਹੋ ਗਈ ਸੀ। ਅਸੀਂ Pearl Continental Restaurant ਲਾਹੌਰ ਪਹੁੰਚੇ। ਇੱਥੇ ਇਕ ਮੰਤਰੀ ਡਾ. ਤਨਵੀਰ ਇਸਲਾਮ ਰਾਣਾ ਮਨਿਸਟਰ ਆਫ ਕਲਚਰ ਐਂਡ ਸਪੋਰਟਸ ਵਲੋਂ ਦੁਪਹਿਰ ਦੇ ਖਾਣੇ ਦਾ ਪ੍ਰੋਗਰਾਮ ਸੀ।

ਇਸ ਹੋਟਲ ਵਿਚ ਪ੍ਰੈਸ ਕਾਨਫਰੰਸ ਹੋਈ।

ਸ੍ਰੀ ਫਖਰ ਜਮਾਨ ਅਤੇ ਮੰਤਰੀ ਸਾਹਿਬ ਨੂੰ ਸਾਰੇ ਭਾਰਤੀ ਡੈਲੀਗੇਟਜ਼ ਨੇ ਆਪੋ ਆਪਣਾ ਪਰਿਚਯ ਦਿੱਤਾ। ਮੈਂ ਵੀ ਆਪਣੇ ਬਾਰੇ ਦੱਸਦਿਆਂ ਇਹ ਆਖਿਆ ਕਿ ਮੈਂ ਪਾਕਿਸਤਾਨ ਯਾਤਰਾ ਬਾਰੇ ਆਪਣਾ ਸਫ਼ਰਨਾਮਾ ਲਿਖ ਕੇ ਪੰਜਾਬ ਵਿਖੇ ਅਖਬਾਰਾਂ ਵਿਚ ਛਪਾਵਾਂਗੀ। ਮੇਰੇ ਇਕ ਪਾਸੇ ਡਾ. ਤਸਲੀਮ ਇਸਲਾਮ ਰਾਣਾ ਜੋ ਕਿ ਪਾਕਿਸਤਾਨ ਵਿਚ ਸ਼ਾਇਦ ਸਭ ਤੋਂ ਛੋਟੀ ਉਮਰ ਦੇ ਮੰਤਰੀ ਹਨ, ਬੈਠੇ ਸਨ। ਦੂਜੇ ਪਾਸੇ ਚੌਧਰੀ ਮੁਨੱਵਰ ਅੰਜੁਮ (Media spokesman to Asif Ali Zardari Co-Chairman PPP Ex-media Spokesman to Muhtarma Benazair Bhutto (shahid) chairperson Member Federal Council PPP) ਬੈਠੇ ਸਨ।

ਮੈਂ ਮੰਤਰੀ ਡਾ. ਤਸਲੀਮ ਨੂੰ ਕਿਹਾ ਕਿ ਉਹ ਕਦੇ ਭਾਰਤ ਆਉਣ। ਉਨ੍ਹਾਂ ਮੈਨੂੰ ਦੱਸਿਆ ਕਿ ਉਨ੍ਹਾਂ ਦਾ ਪਿੰਡ ਚਾਨਣਾ, ਭਾਰਤ ਪਾਕਿਸਤਾਨ ਦੇ ਬਾਰਡਰ 'ਤੇ ਹੈ। ਖਾਣੇ ਉਪਰੰਤ ਸਾਰਿਆਂ ਦੀ ਇਕ ਗਰੁੱਪ ਫੋਟੋ ਹੋਈ।

ਇੱਥੇ ਹੀ ਸਾਨੂੰ ਮਿਸਿਜ਼ ਉਸਮਾਨ ਉਮਰ Chairperson Cheif Minister Task Force, Promotion of Sports Goverment of Punjab Pakistan ਮਿਲੀ। ਇਸ ਦਾ ਦਫਤਰ ਨੈਸ਼ਨਲ ਹਾਕੀ ਸਟੇਡੀਅਮ, ਫਿਰੋਜ਼ਪੁਰ ਰੋਡ ਲਾਹੌਰ

ਵਿਖੇ ਹੈ। ਇਸ ਨੇ ਦੱਸਿਆ ਕਿ ਇਸ ਨੇ ਭਾਰਤ ਦੀ ਮੈਡਮ ਪੀ. ਟੀ. ਊਸ਼ਾ ਨਾਲ ਵੀ ਕੰਪੀਟੀਸ਼ਨ ਵਿਚ ਭਾਗ ਲਿਆ ਸੀ।

ਪੀ. ਸੀ. ਰੈਸਟੋਰੈਂਟ ਵਿਖੇ ਨਿਯੁਕਤ ਇਕ 7 ਫੁੱਟ ਲੰਬਾ ਦਰਬਾਨ ਅਸੀਂ ਦੇਖਿਆ।

ਪੀ. ਸੀ. ਰੈਸਟੋਰੈਂਟ ਮਗਰੋਂ ਅਸੀਂ ਅੰਬੈਸਡਰ ਲਾਹੌਰ ਵਿਖੇ ਪਹੁੰਚੇ। ਜੰਗ ਅਖਬਾਰ ਦਾ ਦਫਤਰ ਵੀ ਇਸ ਦੇ ਨੇੜੇ ਹੀ ਸਥਿਤ ਹੈ, ਅਸੀਂ ਸਭ ਨੇ ਗੁਜਰਾਤ ਯੂਨੀਵਰਸਿਟੀ ਦੀ ਬੱਸ ਵਿਚ 7 ਡੇਵਿਸ ਰੋਡ ਵਿਖੇ ਅੰਬੈਸਡਰ ਹੋਟਲ ਵਿਖੇ ਰਾਤ ਰਹਿਣਾ ਸੀ। ਸਭ ਨੇ ਆਪੋ ਆਪਣਾ ਸਮਾਨ ਆਪਣੇ ਕਮਰਿਆਂ ਵਿਚ ਰੱਖਿਆ। ਸਾਨੂੰ ਕਮਰਾ ਨੰਬਰ ਸਤਾਰਾਂ ਮਿਲਿਆ, ਸ਼ਾਮ ਦੇ ਚਾਰ ਵੱਜ ਚੁੱਕੇ ਸਨ। ਰਾਤ 8 ਵਜੇ South Asia Media Centre ਲਾਹੌਰ ਵਿਖੇ ਰਾਤ ਦੇ ਖਾਣੇ ਦਾ ਪ੍ਰੋਗਰਾਮ ਸੀ। ਗੀਤ ਸੰਗੀਤ ਦਾ ਪ੍ਰੋਗਰਾਮ ਵੀ ਸੀ, ਸੂਫੀਆਨਾ ਕਲਾਮ ਨਿਦਾ ਨੇ ਪੇਸ਼ ਕਰਨਾ ਸੀ।

ਸਾਡੇ ਕੋਲ ਥੋੜ੍ਹਾ ਵਕਤ ਸੀ, ਕੁਝ ਜਣੇਂ ਟੈਕਸੀਆਂ ਕਰ ਕੇ ਗੁਰਦੁਆਰਾ ਨਨਕਾਣਾ ਸਾਹਿਬ ਚਲੇ ਗਏ, ਪਰ ਅਸੀਂ ਨਾ ਜਾ ਕੇ ਸਕੇ ਕਿਉਂਕਿ ਅਸੀਂ ਲਾਹੌਰ ਵਿਖੇ ਪ੍ਰੋ. ਜ਼ਹੀਰ ਅਤੇ ਉਨ੍ਹਾਂ ਦੀ ਬੇਗਮ ਪ੍ਰੋ. ਸ਼ਾਹੀਨ ਕ਼ਾਮਤ ਨੂੰ ਜ਼ਰੂਰੀ ਮਿਲਣਾ ਸੀ। ਇਹ ਦੋਵੇਂ ਪਤੀ ਪਤਨੀ ਯੂਨੀਵਰਸਿਟੀ ਆਫ ਪੰਜਾਬ ਲਾਹੌਰ ਵਿਖੇ ਪੰਜਾਬੀ ਦੇ ਪ੍ਰੋਫੈਸਰ ਹਨ।

ਪ੍ਰੋ. ਸ਼ਾਹੀਨ ਕ਼ਾਮਤ ਨੇ ਪੀ. ਐਚ. ਡੀ. ਕਰਨ ਲਈ ਪਿਛਲੇ ਸਾਲ ਸੰਨ 2007 ਵਿਚ ਇਕ ਥੀਸੀਜ਼ ਲਿਖਣਾ ਸੀ ਜਿਸ ਦਾ ਵਿਸ਼ਾ ਸੀ 'ਪੰਜਾਬੀ ਇਸਤਰੀ ਦੀ ਹਯਾਤੀ (ਜੀਵਨੀ) ਅਤੇ ਰਚਨਾ'। ਇਸ ਬਾਰੇ ਸਭ ਤੋਂ ਪਹਿਲੀ ਚਿੱਠੀ ਅਤੇ ਸਭ ਤੋਂ ਪਹਿਲਾ ਫੋਨ ਮੈਨੂੰ ਸ਼ਾਹੀਨ ਕ਼ਾਮਤ ਨੇ ਕੀਤਾ। ਮੈਂ ਉਨ੍ਹਾਂ ਦੀ ਲੋੜ ਮੁਤਾਬਕ ਉਨ੍ਹਾਂ ਨੂੰ ਆਪਣਾ ਬਾਇਉਡਾਟਾ, ਤਸਵੀਰ ਅਤੇ ਹੱਥ ਲਿਖਤ ਰਚਨਾਵਾਂ ਭੇਜੀਆਂ ਸਨ। ਫੋਨ 'ਤੇ ਹੋਈ ਗੱਲ ਬਾਤ ਦੇ ਸਿਲਸਿਲੇ ਦਰਮਿਆਨ ਮੇਰੀ ਗੱਲ ਪ੍ਰੋ. ਜ਼ਹੀਰ ਨਾਲ ਹੋਈ। ਉਨ੍ਹਾਂ ਦੱਸਿਆ ਕਿ ਉਨ੍ਹਾਂ ਦੀ ਮਾਤਾ ਰੋਪੜ ਨੇੜੇ ਇਕ ਪਿੰਡ ਚੱਕ ਢੇਰਾਂ ਦੇ ਹਨ। ਉਨ੍ਹਾਂ ਦਾ ਬਚਪਨ ਪਿੰਡ ਚੱਕ ਢੇਰਾਂ ਵਿਖੇ ਹੀ ਬੀਤਿਆ, ਸੰਨ 1947 ਵਿਚ ਦੇਸ਼ ਦੀ ਵੰਡ ਸਮੇਂ ਉਨ੍ਹਾਂ ਦਾ ਪਰਿਵਾਰ ਪਾਕਿਸਤਾਨ ਚਲਾ ਗਿਆ। ਪ੍ਰੋ. ਜ਼ਹੀਰ ਨੇ ਦੱਸਿਆ ਕਿ ਉਨ੍ਹਾਂ ਦੇ ਮਾਤਾ ਪਿਤਾ ਦੋਵੇਂ ਜਾਣੇ ਆਪਣੇ ਪਿੰਡ ਅਤੇ ਆਪਣੇ ਘਰਾਂ ਨੂੰ ਬਹੁਤ ਯਾਦ ਕਰਦੇ ਹਨ। ਖਾਸ ਤੌਰ ਤੇ ਉਨ੍ਹਾਂ ਦੀ ਮਾਤਾ ਹਰ ਵਕਤ ਪਿੰਡ ਚੱਕ ਢੇਰਾਂ ਬਾਰੇ ਆਪਣੇ ਘਰ ਵਿਚ ਬਿਤਾਏ ਬਚਪਨ ਦੇ ਦਿਨ ਯਾਦ ਕਰਦੀ ਰਹਿੰਦੀ ਹੈ। ਸੁਪਨੇ ਵਿਚ ਵੀ ਉਹੋ ਘਰ ਵਿਖਾਈ ਦਿੰਦਾ ਹੈ। ਅੰਮੀਂ ਨੇ ਵੀ ਮੇਰੇ ਨਾਲ ਫੋਨ ਤੇ ਗੱਲ ਕਰਦਿਆਂ ਦੱਸਿਆ ਕਿ ਉਨ੍ਹਾਂ ਦੇ ਘਰ ਨੇੜੇ ਛੱਪੜ ਸੀ, ਛੱਪੜ ਤੋਂ ਅੱਗੇ ਦਰਿਆ ਸੀ, ਅੰਬਾਂ ਦੇ ਦਰਖਤ ਵੀ ਲੱਗੇ ਹੋਏ ਸਨ। ਉਨ੍ਹਾਂ ਦੇ ਘਰ ਦੇ ਪਿਛਵਾੜੇ ਝਿਊਰ ਲਛਮਣ ਅਤੇ ਰੱਖਾ ਦੇ ਘਰ ਸਨ। ਅੰਮੀਂ ਨੇ

ਮੈਨੂੰ ਕਿਹਾ ਕਿ ਤੁਸੀਂ ਸਿਰਫ ਮੈਨੂੰ ਮੇਰੇ ਘਰ ਦੀ ਤਸਵੀਰ ਲਿਆ ਦੇਣਾ।

ਪ੍ਰੋ. ਜ਼ਹੀਰ ਦੇ ਪਿਤਾ ਨੇ ਦੱਸਿਆ ਕਿ ਕਿਵੇਂ ਉਹ ਗੁੱਜਰਾਂ ਦੇ ਸਾਰੇ ਪਰਿਵਾਰ ਪਿੰਡ ਸਾਹੋ ਮਾਜਰਾ ਜ਼ਿਲ੍ਹਾ ਰੋਪੜ (ਨਾਲਾਗੜ੍ਹ ਦੇ ਨੇੜੇ) ਤੋਂ ਕਾਫਲਿਆਂ ਵਿਚ ਨਿਕਲੇ ਤੇ ਕਿਵੇਂ ਮੁਸੀਬਤ ਝੱਲਦੇ ਪਾਕਿਸਤਾਨ ਪਹੁੰਚੇ। ਬਹੁਤ ਸਾਰੇ ਲੋਕ ਰਾਹ ਵਿਚ ਮਾਰੇ ਗਏ। ਵੰਡ ਸਮੇਂ ਦੀ ਤ੍ਰਾਸਦੀ ਦੇ ਜ਼ਖਮ ਅਜੇ ਤੀਕ ਲੋਕਾਂ ਦੇ ਝੰਜੋੜੇ ਮਨਾਂ ਤੇ ਉੱਕਰੇ ਹੋਏ ਨੇ।

ਦੋਹਾਂ ਦੇਸ਼ਾਂ ਦੇ ਲੋਕਾਂ 'ਤੇ ਚੇਤਿਆਂ 'ਚ ਅਜੇ ਤੀਕ ਵੀ ਆਪਣੇ ਭਰੇ ਭਰਾਏ ਘਰਾਂ ਦੇ ਨਿਸ਼ਾਨ ਸਮਾਏ ਹੋਏ ਹਨ, ਜਿਨ੍ਹਾਂ 'ਚ ਉਹ ਮੁੜ ਕਦੇ ਵਾਪਸ ਨਹੀਂ ਜਾ ਸਕਦੇ। ਜਦੋਂ ਸਾਡਾ ਪਾਕਿਸਤਾਨ ਜਾਣ ਦਾ ਪ੍ਰੋਗਰਾਮ ਬਣਿਆ ਮੈਂ ਪ੍ਰੋ. ਜ਼ਹੀਰ ਨੂੰ ਕਿਹਾ ਕਿ ਅਸੀਂ ਦੋਹਾਂ ਪਿੰਡਾਂ ਚੱਕ ਢੇਰਾਂ ਅਤੇ ਸਾਹੋ ਮਾਜਰਾ ਵਿਖੇ ਜਾ ਕੇ ਮੂਵੀ ਬਣਾ ਕੇ ਲੈ ਆਵਾਂਗੇ।

ਅਸੀਂ 17 ਜੁਲਾਈ ਨੂੰ ਅੰਮ੍ਰਿਤਸਰ ਜਾਣ ਤੋਂ ਪਹਿਲਾਂ ਦੋਹਾਂ ਪਿੰਡਾਂ ਚੱਕ ਢੇਰਾਂ ਅਤੇ ਸਾਹੋ ਮਾਜਰਾ ਵਿਚ ਜਾ ਕੇ ਮੂਵੀ ਬਣਾ ਲਿਆਏ ਸਾਂ ਅਤੇ ਇਸ ਮੂਵੀ ਨੂੰ ਦੇਣ ਲਈ ਅਸੀਂ ਪ੍ਰੋ. ਜ਼ਹੀਰ ਦੇ ਘਰ ਜ਼ਰੂਰ ਜਾਣਾ ਸੀ। ਪਿੰਡ ਚੱਕ ਢੇਰਾਂ ਰੋਪੜ ਤੋਂ ਕਰੀਬ 12 ਕਿਲੋਮੀਟਰ ਦੀ ਦੂਰੀ 'ਤੇ ਦਰਿਆ ਕਿਨਾਰੇ ਵਸਿਆ ਪਿੰਡ ਹੈ। ਪਿੰਡ ਜਾਂਦਿਆਂ ਸਾਨੂੰ ਪਿੰਡ ਦੇ ਸ. ਸਰਬਣ ਸਿੰਘ ਮਿਲੇ। ਉਨ੍ਹਾਂ ਨੂੰ ਸਾਰੀ ਗੱਲ ਦੱਸੀ। ਦੱਸੀਆਂ ਨਿਸ਼ਾਨੀਆਂ ਅਨੁਸਾਰ ਉਹ ਸਾਨੂੰ ਉਸ ਘਰ ਵਾਲੀ ਥਾਂ (ਪ੍ਰੋ. ਜ਼ਹੀਰ ਦੇ ਨਾਨਾ ਜੀ, ਸ੍ਰੀ ਸੈਦ ਮੁਹੰਮਦ ਦੇ ਘਰ) ਲੈ ਗਏ। ਸ੍ਰ: ਸਰਬਣ ਸਿੰਘ ਦਾ ਆਪਣਾ ਘਰ ਵੀ ਨੇੜੇ ਸੀ। ਕਈ ਜਣੇ ਹੋਰ ਵੀ ਉੱਥੇ ਇਕੱਠੇ ਹੋ ਗਏ। ਸ੍ਰ: ਸਰਬਣ ਸਿੰਘ ਨੇ ਦੱਸਿਆ ਕਿ ਉਹ ਘਰ ਮੈਂ ਵੇਖਿਆ ਹੈ, ਮੈਂ ਬਚਪਨ ਵਿਚ ਉਥੇ ਖੇਡਦਾ ਰਿਹਾ ਹਾਂ, ਪਰ ਹੁਣ ਇਹ ਢਾਹ ਦਿੱਤਾ ਗਿਆ ਹੈ।" ਉਨ੍ਹਾਂ ਨੇ ਉਸ ਘਰ ਦਾ ਨਕਸ਼ਾ ਵੀ ਬਣਾ ਕੇ ਦਿੱਤਾ। ਜਿਸ ਕੋਲ ਇਹ ਥਾਂ ਹੈ, ਉਹ ਵੀ ਮਿਲੇ। ਉਨ੍ਹਾਂ ਦੱਸਿਆ ਕਿ ਉਹ ਘਰ ਢਾਹ ਦਿੱਤਾ ਸੀ ਤੇ ਉਸ ਘਰ ਦੀਆਂ ਇੱਟਾਂ ਨਾਲ ਡੰਗਰਾਂ ਵਾਸਤੇ ਅਤੇ ਤੂੜੀ ਰੱਖਣ ਵਾਸਤੇ ਕਮਰੇ ਬਣਾਏ ਗਏ ਹਨ। ਘਰ ਸਾਹਮਣੇ ਵਾਲਾ ਛੱਪਰ ਪੂਰ ਦਿੱਤਾ ਗਿਆ ਹੈ। ਘਰ ਦੇ ਪਿਛਵਾੜੇ ਵਾਲੇ ਝਿਊਰ ਲਛਮਣ ਤੇ ਰੱਖਾ ਚੜ੍ਹਾਈ ਕਰ ਗਏ ਹਨ। ਅੱਗੋਂ ਉਨ੍ਹਾਂ ਦੇ ਪਰਿਵਾਰਾਂ ਨੇ ਉਸ ਥਾਂ ਨਵੇਂ ਘਰ ਬਣਾ ਲਏ ਹਨ। ਪਿੰਡ ਚੱਕ ਢੇਰਾਂ ਸਾਰਾ ਪਿੰਡ ਮੁਸਲਮਾਨਾਂ ਦਾ ਸੀ ਅਤੇ ਸੰਨ 1947 ਵਿਚ ਇਸ ਪਿੰਡ ਵਿਚ 35 ਚੱਕ ਲਾਇਲਪੁਰ (ਪਾਕਿਸਤਾਨ) ਤੋਂ ਆਏ ਪਰਿਵਾਰ ਵਸ ਗਏ ਸਨ। ਮੇਰੇ (ਲੇਖਿਕਾ ਦੇ) ਸੌਹਰੇ ਪਰਿਵਾਰ ਵਾਲੇ ਵੀ 35 ਚੱਕ ਤੋਂ ਹੀ ਆਏ ਹੋਏ ਹਨ। ਵੰਡ ਸਮੇਂ ਇਹ ਉੱਥੇ ਆਪਣੀ ਵਰਕਸ਼ਾਪ ਤੇ ਘਰ ਛੱਡ ਕੇ ਪਹਿਲੋਂ ਪਿੰਡ ਡੈਹਰ ਮੁੰਡੀਆ ਅਤੇ ਫਿਰ ਰੋਪੜ ਵਸ ਗਏ ਸਨ।

ਸ੍ਰ: ਸਰਬਣ ਸਿੰਘ ਸਾਨੂੰ ਇਕ ਘਰ 'ਚ ਲੈ ਗਏ। ਇਹ ਘਰ ਸੂਬੇਦਾਰ ਬਚਨ

ਸਿੰਘ, ਜੋ 35 ਚੱਕ ਤੋਂ ਆਏ ਹਨ ਤੇ ਸਾਨੂੰ ਜਾਣਦੇ ਹਨ ਦਾ ਸੀ। ਸੂਬੇਦਾਰ ਜੀ ਨੇ ਦੱਸਿਆ ਕਿ ਉਨ੍ਹਾਂ ਦਾ ਪੁੱਤਰ ਜਗਜੀਤ ਸਿੰਘ ਪਾਕਿਸਤਾਨ ਗਿਆ ਸੀ ਅਤੇ 35 ਚੱਕ ਆਪਣੇ ਘਰ ਵੇਖ ਕੇ ਆਇਆ ਹੈ। ਥਰਮਲ ਪਲਾਂਟ ਦੇ ਨੇੜੇ ਹੋਣ ਕਾਰਨ ਇਸ ਪਿੰਡ ਵਿਚ ਬਿਜਲੀ ਹਰ ਵਕਤ ਰਹਿੰਦੀ ਹੈ। ਅਸੀਂ ਪਿੰਡ ਸਾਹੋ ਮਾਜਰਾ ਵਿਖੇ ਵੀ ਗਏ। ਇੱਥੇ ਪ੍ਰੋ. ਜ਼ਹੀਰ ਦੇ ਦਾਦਾ ਜੀ ਨੰਬਰਦਾਰ ਗੁਲਾਬ ਨਬੀ ਦੇ ਘਰ ਨੇੜੇ ਅਸੀਂ ਪਹੁੰਚ ਗਏ। ਪਰ ਪੂਰੀਆਂ ਨਿਸ਼ਾਨੀਆਂ ਨਾ ਪਤਾ ਹੋ ਸਕਣ ਕਾਰਨ ਅਸੀਂ ਘਰ ਲੱਭ ਨਹੀਂ ਸਕੇ।

ਪ੍ਰੋ. ਜ਼ਹੀਰ ਨੇ ਦੱਸਿਆ ਸੀ ਕਿ ਉਨ੍ਹਾਂ ਦਾ ਪਰਿਵਾਰ ਪਾਕਿਸਤਾਨ ਵਿਚ ਪਹਿਲੋਂ ਸਰਗੋਧੇ ਆ ਕੇ ਵੱਸਿਆ ਫਿਰ ਬਾਅਦ 'ਚ ਉਹ ਲਾਹੌਰ ਆ ਗਏ। ਪ੍ਰੋ. ਸਾਹਿਬ ਨੇ ਆਪਣਾ ਬਚਪਨ ਜ਼ਿਆਦਾ ਸਮਾਂ ਆਪਣੇ ਨਾਨਕੇ ਪਿੰਡ ਫੈਸਲਾਬਾਦ ਹੀ ਗੁਜ਼ਾਰਿਆ।

ਅਸੀਂ 4 ਵਜੇ ਪ੍ਰੋ. ਜ਼ਹੀਰ ਨੂੰ ਫੋਨ ਕਰ ਕੇ ਕਿਹਾ ਕਿ ਉਹ ਸਾਨੂੰ ਅੰਬੈਸਡਰ ਹੋਟਲ ਤੋਂ ਲੈ ਜਾਣ। ਪ੍ਰੋ. ਜ਼ਹੀਰ ਆਏ ਤੇ ਦੱਸਿਆ ਕਿ ਸਾਡੇ ਘਰ ਵਾਲੇ ਸਵੇਰ ਤੋਂ ਤੁਹਾਨੂੰ ਬੜੀ ਬੇਸਬਰੀ ਨਾਲ ਉਡੀਕ ਰਹੇ ਹਨ। ਮੇਰੇ ਮਾਤਾ ਪਿਤਾ ਕਹਿੰਦੇ ਹਨ ਕਿ ਸਾਡੀ ਧੀ ਰੋਪੜ ਤੋਂ ਸਾਨੂੰ ਮਿਲਣ ਆ ਰਹੀ ਹੈ। ਅਸੀਂ ਉਨ੍ਹਾਂ ਨਾਲ ਉਨ੍ਹਾਂ ਦੀ ਕਾਰ 'ਤੇ 21.C,G.O.R II ਮੁਜੰਗ ਚੁੰਗੀ ਲਾਹੌਰ ਵਿਖੇ ਪਹੁੰਚੇ। ਪ੍ਰੋ. ਜ਼ਹੀਰ ਦੇ ਮਾਤਾ, ਪਿਤਾ, ਭੈਣ, ਭਣੋਈਆ, ਦੋ ਬੇਟੇ, ਇਕ ਬੇਟੀ ਅਤੇ ਪਤਨੀ ਪ੍ਰੋ. ਸ਼ਾਹੀਨ ਕ਼ਾਮਤ ਸਾਨੂੰ ਮਿਲ ਕੇ ਬਹੁਤ ਖੁਸ਼ ਹੋਏ। ਪ੍ਰੋ. ਜ਼ਹੀਰ ਦੀ ਭੈਣ ਲਾਹੌਰ ਵਿਖੇ ਉਨ੍ਹਾਂ ਦੇ ਘਰ ਨੇੜੇ ਹੀ ਵਿਆਹੀ ਹੋਈ ਹੈ। ਪ੍ਰੋ. ਸ਼ਾਹੀਨ ਕ਼ਾਮਤ, ਪੀਪਲਜ਼ ਪਾਰਟੀ ਦੇ Ex.-M.L.A. ਤੇ Ex.-M.P. ਸ੍ਰੀ ਅਲੀ ਕ਼ਾਮਤ ਅਲੀ ਖੋਖਰ ਲਾਹੌਰ ਦੀ ਬੇਟੀ ਹਨ। ਪ੍ਰੋ. ਜ਼ਹੀਰ ਦੇ ਵੱਡੇ ਭਰਾ ਪ੍ਰੋ. ਮਨੀਰ ਅਹਿਮਦ ਸਈਦ, ਆਸਟਰੇਲੀਆ ਵਿਖੇ ਮੈਲਬੋਰਨ ਯੂਨੀਵਰਸਿਟੀ ਵਿਖੇ ਕੰਪਿਊਟਰ ਸਾਇੰਸ ਦੇ ਪ੍ਰੋਫੈਸਰ ਹਨ।

ਪ੍ਰੋ. ਜ਼ਹੀਰ ਤੇ ਸਾਰੇ ਪਰਿਵਾਰ ਨੇ ਸਾਡੀ ਲਿਆਂਦੀ ਸੀ. ਡੀ. ਵੇਖੀ। ਮਾਤਾ ਨੇ ਕਿਹਾ ਕਿ ਅੱਜ ਮੇਰਾ ਦਿਲ ਟੁੱਟ ਗਿਆ ਹੈ ਮੈਂ ਆਪਣੇ ਪਿੰਡ ਚੱਕ ਢੇਰਾਂ ਵਾਲੇ ਘਰ ਨੂੰ ਸੁਫ਼ਨੇ 'ਚ ਵੀ ਵੇਖਿਆ ਕਰਦੀ ਸੀ, ਸੋਚਦੀ ਸੀ ਕਦੇ ਉੱਥੇ ਜਾਵਾਂਗੀ, ਘਰ ਵੇਖਾਂਗੀ ਤੇ ਸਭ ਨੂੰ ਮਿਲਾਂਗੀ, ਪਰ ਹੁਣ ਤਾਂ ਘਰ ਨਹੀਂ ਰਿਹਾ ਤੇ ਨਾ ਹੀ ਕੋਈ ਪੁਰਾਣਾ ਮਿਲਣ ਵਾਲਾ ਰਿਹਾ ਹੈ।

ਪ੍ਰੋ. ਜ਼ਹੀਰ ਦੇ ਛੋਟੇ ਬੇਟੇ (ਉਮਰ ਅਠ ਸਾਲ) ਨੇ ਕਿਹਾ ਕਿ ਮੈਂ ਭਾਰਤ ਜਾਵਾਂਗਾ ਅਤੇ ਧੋਨੀ ਤੇ ਸ਼ਾਹਰੁਖ ਨੂੰ ਮਿਲ ਕੇ ਆਵਾਂਗਾ।

ਪ੍ਰੋ. ਜ਼ਹੀਰ ਅਤੇ ਪ੍ਰੋ. ਸ਼ਾਹੀਨ ਨੇ ਕਿਹਾ ਕਿ ਤੁਸੀਂ ਨਨਕਾਣਾ ਸਾਹਿਬ ਨਹੀਂ ਜਾ ਸਕੇ, ਚਲੋ ਅਸੀਂ ਤੁਹਾਨੂੰ ਲਾਹੌਰ ਵਿਖੇ ਪੰਜਵੀਂ ਪਾਤਸ਼ਾਹੀ ਦਾ ਗੁਰਦੁਆਰਾ ਅਤੇ ਮਹਾਰਾਜਾ ਰਣਜੀਤ ਸਿੰਘ ਦੀ ਸਮਾਧ ਅਤੇ ਹੋਰ ਯਾਦਗਾਰੀ ਥਾਵਾਂ ਅਤੇ

ਲਾਹੌਰ ਦੇ ਬਜ਼ਾਰ ਵਿਖਾ ਦਿੰਦੇ ਹਾਂ।

ਉਨ੍ਹਾਂ ਦੀ ਕਾਰ 'ਚ ਅਸੀਂ ਚਾਰੋ ਜਣੇ ਲਾਹੌਰ ਘੁੰਮਣ ਗਏ।

ਫਿਰੋਜ਼ਪੁਰ ਰੋਡ 'ਤੇ ਭਾਟੀ ਗੇਟ ਦੇ ਇਲਾਕੇ 'ਚ ਸੂਫੀ ਸੰਤ ਦਾਤਾ ਗੰਜ ਬਖ਼ਸ਼ ਦੀ ਮਜ਼ਾਰ ਵੇਖੀ। ਮਹਿਮੂਦ ਗਜ਼ਨਵੀ ਦੇ ਦੌਰ ਤੋਂ ਪਹਿਲੋਂ ਕਰੀਬ 900 ਈਸਵੀ ਵਿਚ ਇਹ ਅਜਮੇਰ ਤੋਂ ਲਾਹੌਰ ਆਏ ਸਨ। ਇਸ ਮਗਰੋਂ ਅਸੀਂ ਮੀਨਾਰ-ਏ-ਪਾਕਿਸਤਾਨ ਵੇਖੀ। 23 ਮਾਰਚ ਸੰਨ 1940 ਵਿਚ ਹੋਏ ਜਲਸੇ ਵਿਚ ਪਾਕਿਸਤਾਨ ਦਾ ਮਤਾ ਪਾਸ ਕੀਤਾ ਗਿਆ ਉਸ ਦੀ ਯਾਦ 'ਚ ਜੋ ਮੀਨਾਰ ਬਣਾਇਆ ਗਿਆ ਉਸ ਦਾ ਨਾਂ ਮੀਨਾਰ-ਏ-ਪਾਕਿਸਤਾਨ ਹੈ। ਇੱਥੇ ਕਾਫੀ ਵੱਡਾ ਪਾਰਕ 'ਮੰਟੋ ਪਾਰਕ' ਹੈ ਜਿੱਥੇ ਲੋਕਾਂ ਦੀ ਕਾਫੀ ਭੀੜ ਰਹਿੰਦੀ ਹੈ।

ਮੀਨਾਰ-ਏ-ਪਾਕਿਸਤਾਨ ਦੀ ਸੜਕ ਦੇ ਦੂਜੇ ਪਾਸੇ ਗੁਰਦੁਆਰਾ ਡੇਰਾ ਸਾਹਿਬ ਲਾਹੌਰ ਹੈ। ਇਸ ਪਵਿੱਤਰ ਅਸਥਾਨ 'ਤੇ ਸ੍ਰੀ ਗੁਰੂ ਅਰਜਨ ਦੇਵ ਜੀ ਸ਼ਹੀਦ ਹੋਏ ਸਨ। ਨੇੜੇ ਹੀ ਮਹਾਰਾਜਾ ਰਣਜੀਤ ਸਿੰਘ ਦੀ ਸਮਾਧ ਵੀ ਹੈ। ਸਾਹਮਣੇ ਸ਼ਾਹੀ ਕਿਲਾ ਹੈ ਜਿੱਥੇ ਸਿੱਖ ਕੌਮ ਨੇ ਪੰਜਾਹ ਸਾਲ ਰਾਜ ਕੀਤਾ। ਕਿਲੇ 'ਚ ਮਹਾਰਾਜਾ ਰਣਜੀਤ ਸਿੰਘ ਦੀਆਂ ਯਾਦਗਾਰਾਂ ਹਨ।

ਪ੍ਰੋ. ਜ਼ਹੀਰ ਦੁਆਰਾ ਸਾਡੀ ਉੱਥੇ ਆਮਦ ਬਾਰੇ ਕੀਤੇ ਫੋਨ ਮੁਤਾਬਕ ਸਾਨੂੰ ਸ੍ਰੀ ਅਜ਼ਹਰ ਅੱਬਾਸ (ਮੈਨੇਜਰ ਅਤੇ ਕੇਅਰ ਟੇਕਰ ਗੁਰਦੁਆਰਾ ਸ੍ਰੀ ਡੇਰਾ ਸਾਹਿਬ-ਨੇੜੇ ਸ਼ਾਹੀ ਕਿਲਾ ਲਾਹੌਰ) ਮਿਲੇ। ਉਨ੍ਹਾਂ ਨੇ ਸਾਨੂੰ ਸਾਰੇ ਇਤਿਹਾਸਕ ਸਥਾਨ ਵਿਖਾਏ ਅਤੇ ਜਾਣਕਾਰੀ ਵੀ ਦਿੱਤੀ। ਸਭ ਤੋਂ ਪਹਿਲੋਂ ਉਨ੍ਹਾਂ ਨੇ ਇਕ ਵੱਡੇ ਕਿਲ੍ਹੇ 'ਚ ਸਥਿਤ ਮਹਾਰਾਜਾ ਰਣਜੀਤ ਸਿੰਘ ਦੀ ਸਮਾਧ ਵਿਖਾਈ। ਉਨ੍ਹਾਂ ਸਾਨੂੰ ਦੱਸਿਆ ਕਿ ਸ੍ਰ: ਸੁਰਜੀਤ ਸਿੰਘ ਜੀਤ ਲੰਡਨ ਯੂ. ਕੇ. ਤੋਂ ਇੱਥੇ ਖੋਜ ਕਰਨ ਆਏ ਸਨ, ਉਹ ਮਹਾਰਾਜਾ ਰਣਜੀਤ ਸਿੰਘ ਨਾਲ ਸੰਬੰਧਤ ਕਾਫੀ ਤਸਵੀਰਾਂ ਇੱਥੋਂ ਲੈ ਕੇ ਗਏ ਸਨ, ਕੁਝ ਰਹਿ ਗਈਆਂ ਸਨ। ਉਨ੍ਹਾਂ ਨੂੰ ਇੱਥੇ ਅਲੀ ਐਤਸ਼ਾਮ ਸੰਧੂ ਨੇ ਸਹਿਯੋਗ ਦਿੱਤਾ।

ਇਸ ਤੋਂ ਮਗਰੋਂ ਉਨ੍ਹਾਂ ਨੇ ਸਾਨੂੰ ਇਕ ਕਿਲ੍ਹੇ ਦਾ ਵੱਡਾ ਦਰਵਾਜ਼ਾ ਵਿਖਾਇਆ ਅਤੇ ਦੱਸਿਆ ਕਿ ਇਸ ਦਰਵਾਜ਼ੇ ਉੱਪਰ ਲੋਹੇ ਦਾ ਝੱਜਾ ਲੱਗਿਆ ਹੋਇਆ ਸੀ ਜਿਸ ਵਿਚ ਰਾਤ ਨੂੰ ਮਸ਼ਾਲ ਵਗੈਰਾ ਬਾਲ ਕੇ ਰੌਸ਼ਨੀ ਕੀਤੀ ਜਾਂਦੀ ਸੀ। 5 ਨਵੰਬਰ ਸੰਨ 1840 ਨੂੰ ਜਦੋਂ ਕੰਵਰ ਨੌਨਿਹਾਲ ਸਿੰਘ ਆਪਣੇ ਪਿਤਾ ਸ੍ਰ: ਖੜਕ ਸਿੰਘ ਦਾ ਸਸਕਾਰ ਕਰ ਆਇਆ ਤਾਂ ਇਸ ਦਰਵਾਜ਼ੇ ਅੰਦਰੋਂ ਆਪਣੇ ਮਹੱਲ ਜਾਣ ਲਈ ਲੰਘਦਿਆਂ ਸਮੇਂ ਡੋਗਰਿਆਂ ਨੇ ਇਹ ਲੋਹੇ ਦਾ ਝੱਜਾ ਡੇਗ ਕੇ ਕੰਵਰ ਨੌਨਿਹਾਲ ਸਿੰਘ ਨੂੰ ਸ਼ਹੀਦ ਕਰ ਦਿੱਤਾ। ਸੋ ਇਹ ਇਤਿਹਾਸਕ ਗੇਟ ਹੈ ਜਿੱਥੋਂ ਸਿੱਖ ਰਾਜ ਖਤਮ ਹੋਣ ਦੀ ਸ਼ੁਰੂਆਤ ਹੋਈ।

ਇੱਥੋਂ ਸ੍ਰੀ ਅਜ਼ਹਰ ਅੱਬਾਸ ਸਾਨੂੰ ਨੇੜੇ ਗੁਰਦੁਆਰਾ ਸ੍ਰੀ ਡੇਰਾ ਸਾਹਿਬ ਵਿਖੇ

ਲੈ ਗਏ। ਇਕ ਹਾਲ 'ਚ ਸ੍ਰੀ ਆਦਿ ਗ੍ਰੰਥ ਸਾਹਿਬ ਪ੍ਰਕਾਸ਼ ਕੀਤਾ ਸੀ, ਜਿਸ ਦੀ ਤਾਬਿਆ ਬੈਠੇ ਇਕ ਗ੍ਰੰਥੀ ਪਾਠ ਕਰ ਰਹੇ ਸਨ। ਇੱਥੇ ਮੱਥਾ ਟੇਕਣ ਉਪਰੰਤ ਅਸੀਂ ਅੱਗੇ ਲੰਘੇ ਅਤੇ ਉਸ ਪਾਵਨ ਅਸਥਾਨ 'ਤੇ ਪੁੱਜੇ ਜਿੱਥੇ ਪੰਜਵੀਂ ਪਾਤਸ਼ਾਹੀ ਸ੍ਰੀ ਗੁਰੂ ਅਰਜਨ ਦੇਵ ਜੀ ਸ਼ਹੀਦ ਹੋਏ ਸਨ। ਇਸ ਥਾਂ 'ਤੇ ਪਹਿਲੋਂ ਰਾਵੀ ਦਰਿਆ ਵਗਦਾ ਸੀ। ਇਸ ਦੇ ਨਾਲ ਹੀ ਮੁਗਲ ਬਾਦਸ਼ਾਹ ਜਹਾਂਗੀਰ ਦੀ ਬਣਾਈ ਹੋਈ ਮਸਜਿਦ ਹੈ, ਇਸ ਮਸਜਿਦ ਦੇ ਨਾਲ ਹੀ ਦਰਿਆ ਵਗਦਾ ਸੀ (ਫਿਰ ਦਰਿਆ ਦਾ ਰੁਖ ਬਦਲ ਗਿਆ) ਮਸਜਿਦ ਦੇ ਬਿਲਕੁਲ ਸਾਹਮਣੇ ਮਹਾਰਾਜਾ ਰਣਜੀਤ ਸਿੰਘ ਦਾ ਸ਼ਾਹੀ ਕਿਲ੍ਹਾ ਹੈ ਜਿਸ 'ਚ ਸਥਿਤ ਸ਼ੀਸ਼ ਮਹਿਲ 'ਚ ਮਹਾਰਾਜਾ ਦਾ ਦਰਬਾਰ ਲਗਦਾ ਸੀ।

ਸ੍ਰੀ ਗੁਰੂ ਅਰਜਨ ਦੇਵ ਜੀ ਨੂੰ 26 ਮਈ ਸੰਨ 1606 ਨੂੰ ਮੁਗਲ ਬਾਦਸ਼ਾਹ ਜਹਾਂਗੀਰ ਵਲੋਂ ਹਿਰਾਸਤ ਵਿਚ ਲਿਆ ਗਿਆ। ਲਾਹੌਰ ਵਿਖੇ ਸਰਕਾਰੀ ਹਾਕਮਾਂ ਨੇ ਸਤਿਗੁਰੂ ਜੀ ਨੂੰ ਤਸੀਹੇ ਦਿੱਤੇ। ਜੇਠ ਦੀ ਲੂੰਹਦੀ ਧੁੱਪ ਵਿਚ, ਸਤਿਗੁਰੂ ਜੀ ਨੂੰ ਉਬਲਦੀਆਂ ਦੇਗਾਂ ਵਿਚ ਬਿਠਾਇਆ। ਤੱਤੀ ਤਵੀ 'ਤੇ ਬਿਠਾ ਕੇ ਉਪਰੋਂ ਤੱਤੀ ਰੇਤ ਦੇ ਕੜਛੇ ਪਾਏ। ਫਿਰ ਵੀ ਗੁਰੂ ਜੀ ਨੂੰ ਡੋਲਦੇ ਨਾ ਵੇਖ ਕੇ ਹਾਕਮਾਂ ਨੇ ਗਊ ਦੇ ਚਮੜੇ ਵਿਚ ਗੁਰੂ ਜੀ ਨੂੰ ਮੜ੍ਹਨ ਦਾ ਮਨਸੂਬਾ ਬਣਾ ਲਿਆ। ਗੁਰੂ ਜੀ ਹੋਰ ਸਾਰੀਆਂ ਤਕਲੀਫਾਂ ਸਹਿ ਸਕਦੇ ਸਨ, ਪਰ ਉਨ੍ਹਾਂ ਲਈ ਇਹ ਅਸਹਿ ਗੱਲ ਸੀ। ਇਸ ਨਾਲੋਂ ਤਾਂ ਉਨ੍ਹਾਂ ਨੇ ਆਪਣਾ ਸਰੀਰ ਤਿਆਗਣਾ ਉਚਿਤ ਸਮਝਿਆ। ਗੁਰੂ ਜੀ ਨੇ ਰਾਵੀ ਦਰਿਆ ਵਿਚ ਇਸ਼ਨਾਨ ਕਰਨ ਦੀ ਇੱਛਾ ਪ੍ਰਗਟਾਈ। ਹਾਕਮਾਂ ਨੇ ਇਹ ਸੋਚ ਕੇ ਕਿ ਠੰਡਾ ਪਾਣੀ ਗੁਰੂ ਜੀ ਨੂੰ ਜ਼ਿਆਦਾ ਤਕਲੀਫ਼ ਦੇਵੇਗਾ, ਇਸ਼ਨਾਨ ਕਰਨ ਦੀ ਇਜਾਜ਼ਤ ਦੇ ਦਿੱਤੀ। ਗੁਰੂ ਜੀ ਰਾਵੀ 'ਤੇ ਇਸ਼ਨਾਨ ਕਰਨ ਲਈ ਗਏ ਤੇ ਉਥੇ ਹੀ 30 ਮਈ ਸੰਨ 1606 ਨੂੰ ਦੇਹ ਦਾ ਓਹਲਾ ਕਰ ਗਏ। ਗੁਰੂ ਜੀ ਦਾ ਸਰੀਰ ਅਲੋਪ ਹੋ ਗਿਆ ਹਾਕਮਾਂ ਨੂੰ ਲੱਭਾ ਹੀ ਨਹੀਂ।

ਜਿਸ ਥਾਂ ਸ੍ਰੀ ਗੁਰੂ ਅਰਜਨ ਦੇਵ ਜੀ ਸ਼ਹੀਦ ਹੋਏ ਉਥੇ ਬਣੇ ਥੜੇ 'ਤੇ ਲੋਕੀਂ ਆ ਕੇ ਸ਼ਰਧਾ ਨਾਲ ਮੱਥਾ ਟੇਕਦੇ ਹਨ। ਇਸ ਕਮਰੇ ਦੀਆਂ ਕੰਧਾਂ ਅਤੇ ਛੱਤ ਦੀ ਬਹੁਤ ਵਧੀਆ ਢੰਗ ਨਾਲ ਸਜਾਵਟ ਅਤੇ ਮੀਨਾਕਾਰੀ ਕੀਤੀ ਹੋਈ ਹੈ। ਗੁਰਦੁਆਰੇ ਵਿਚ ਲੰਗਰ ਦੀ ਇਮਾਰਤ ਵੀ ਬਣੀ ਹੋਈ ਹੈ। ਇਸ 'ਤੇ ਲਿਖਿਆ ਹੈ ਲੰਗਰ—ਸ੍ਰੀ ਗੁਰੂ ਅਰਜਨ ਦੇਵ ਜੀ।

ਮੈਨੇਜਰ ਸ੍ਰੀ ਅਜਹਰ ਅੱਬਾਸ ਨੇ ਮੈਨੂੰ Visiter's Book ਵਿਚ ਲਿਖਣ ਲਈ ਆਖਿਆ ਤਾਂ ਮੈਂ ਵੇਖਿਆ ਕਿ ਅੱਜ 21.7.2008 ਸਵੇਰੇ ਡਾ. ਜਸਪਾਲ ਸਿੰਘ, ਵੀ. ਸੀ. ਪੰਜਾਬੀ ਯੂਨੀਵਰਸਿਟੀ ਪਟਿਆਲਾ ਇਸ ਪਾਵਨ ਅਸਥਾਨ ਦੇ ਦਰਸ਼ਨ ਕਰ ਕੇ ਗਏ ਹਨ। Visiter's Book ਵਿਚ ਉਨ੍ਹਾਂ ਵਲੋਂ ਲਿਖਿਆ ਗਿਆ ਹੈ—"I come to pay deep respect to this glorious historical place.

ਮੈਂ ਏਥੇ ਆ ਕੇ ਬਹੁਤ ਸੁਭਾਗ ਅਨੁਭਵ ਕੀਤਾ।"

ਇਨ੍ਹਾਂ ਇਤਿਹਾਸਕ ਅਸਥਾਨਾਂ ਦੇ ਦਰਸ਼ਨ ਕਰਨ ਉਪਰੰਤ ਅਸੀਂ ਮਾਲ੍ਹ ਰੋਡ, ਜ਼ੇਲ੍ਹ ਰੋਡ ਘੁੰਮਦਿਆਂ ਲਿਬਰਟੀ ਮਾਰਕੀਟ ਗਏ।

ਮਾਲ੍ਹ ਰੋਡ 'ਤੇ ਗੌਰਮਿੰਟ ਕਾਲਜ ਅਤੇ ਪੰਜਾਬੀ ਯੂਨੀਵਰਸਿਟੀ ਵੇਖੇ। ਯੂਨੀਵਰਸਿਟੀ ਦੇ ਸਾਹਮਣੇ ਚੌਂਕ ਵਿਚ ਭੰਗੀਆਂ (ਭੰਗੀ ਮਿਸਲ) ਦੀ ਤੋਪ ਸਥਿਤ ਹੈ। ਯੂਨੀਵਰਸਿਟੀ ਦੇ ਸਾਹਮਣੇ ਮਿਊਜ਼ੀਅਮ ਹੈ। ਪੰਜਾਬ ਅਸੈਂਬਲੀ, ਵਾਬੜਾ ਹਾਊਸ, ਹਾਈ ਕੋਰਟ, ਗਵਰਨਰ ਹਾਊਸ, ਜਨਰਲ ਪੋਸਟ ਆਫਿਸ, ਨੈਸ਼ਨਲ ਬੈਂਕ ਆਫ ਪਾਕਿਸਤਾਨ ਅਤੇ ਨਵੀਂ ਪੁਰਾਣੀ ਅਨਾਰਕਲੀ ਮਾਰਕੀਟ, ਅਸੀਂ ਕਾਰ ਵਿਚੋਂ ਹੀ ਲੰਘਦਿਆਂ ਬਾਹਰੋਂ ਵੇਖੇ।

ਮਾਲ੍ਹ ਰੋਡ ਤੋਂ ਨਹਿਰ ਦੇ ਕਿਨਾਰੇ, ਨਹਿਰੇ ਨਹਿਰ ਅਸੀਂ ਜ਼ੇਲ੍ਹ ਰੋਡ 'ਤੇ ਗਏ। ਉਪਰੰਤ ਅਸੀਂ ਲਿਬਰਟੀ ਮਾਰਕੀਟ ਪਹੁੰਚੇ। ਇੱਥੇ ਅਸੀਂ ਸਲੀਮ ਫੈਬਰਿਕਸ ਅਤੇ ਮਦਰਜ਼ ਕੇਅਰ ਦੁਕਾਨਾਂ ਤੋਂ ਕੁਝ ਖਰੀਦਦਾਰੀ ਕੀਤੀ। ਉਸ ਵੇਲੇ ਰਾਤ ਪੈ ਚੁੱਕੀ ਸੀ ਅਤੇ ਦੁਕਾਨਾਂ ਬੰਦ ਹੋ ਰਹੀਆਂ ਸਨ। ਸੋ ਕੁਝ ਦੇਰ ਉੱਥੇ ਘੁੰਮ ਕੇ, ਅਸੀਂ ਵਾਪਸ 21.C,G.O.R II ਮੁਜੰਗ ਚੁੰਗੀ, ਘਰ ਵਿਖੇ ਪਹੁੰਚੇ।

ਪ੍ਰੋ. ਜ਼ਹੀਰ ਨੇ ਕਿਹਾ ਕਿ ਅੱਜ ਅਸੀਂ ਸਾਰਾ ਪਰਿਵਾਰ ਨਾਮਧਾਰੀ ਹਾਂ ਕਿਉਂਕਿ ਅੱਜ ਅਸੀਂ ਸ਼ਾਕਾਹਾਰੀ ਖਾਣਾ ਹੀ ਖਾਧਾ ਹੈ। ਪ੍ਰੋ. ਜ਼ਹੀਰ ਦੇ ਪੁੱਛਣ 'ਤੇ ਮੈਂ ਉਨ੍ਹਾਂ ਨੂੰ 'ਕੂਕਾ ਮੂਵਮੈਂਟ' ਬਾਰੇ ਦੱਸਿਆ। ਆਪਣੀਆਂ ਪੁਸਤਕਾਂ 'ਪ੍ਰਕਾਸ਼ ਪੁੰਜ', 'ਨਾਮਧਾਰੀ ਸ਼ਹੀਦ', 'ਬੰਸਾਵਲੀ', 'ਤੂੰ ਹੀ ਤੂੰ' ਅਤੇ 'ਬਖਸ਼ਿਸ਼' ਦਿੱਤੀਆਂ। ਦੱਸਿਆ ਕਿ ਐਸ ਵੇਲੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਮਾਜ ਦੇ ਅਨੇਕ ਖੇਤਰਾਂ ਸੰਗੀਤ, ਸਾਹਿਤ, ਬਾਗਬਾਨੀ, ਖੇਡਾਂ ਆਦਿ ਖੇਤਰਾਂ ਵਿਚ ਵਿਕਾਸ ਕਰ ਰਹੇ ਹਨ। ਸਾਦਾ ਅਤੇ ਸਮੂਹਿਕ ਆਨੰਦ ਕਾਰਜਾਂ ਦੀ ਰਸਮ ਬਾਰੇ ਦੱਸਿਆ।

ਪ੍ਰੋ. ਜ਼ਹੀਰ ਨੇ ਕਿਹਾ ਕਿ ਸਾਡੇ ਪਾਕਿਸਤਾਨ ਵਿਚ ਵੀ ਵਿਆਹਾਂ 'ਤੇ ਬਹੁਤ ਖਰਚਾ ਕੀਤਾ ਜਾਂਦਾ ਹੈ, ਤੁਹਾਡੇ ਸਾਰੇ ਅਸੂਲ ਬਹੁਤ ਵਧੀਆ ਹਨ। ਗੱਲਾਂ-ਬਾਤਾਂ ਕਰਦਿਆਂ ਪਤਾ ਹੀ ਨਹੀਂ ਲੱਗਾ ਕਿ ਅਗਲੀ ਸਵੇਰ ਦੇ ਤਿੰਨ ਵੱਜ ਗਏ ਹਨ। ਪ੍ਰੋ. ਜ਼ਹੀਰ ਸਾਨੂੰ ਸਾਡੇ ਅੰਬੈਸਡਰ ਹੋਟਲ ਛੱਡ ਆਏ।

## ਲਾਹੌਰ ਤੋਂ ਅੰਮ੍ਰਿਤਸਰ ਲਈ ਚੱਲੇ

22 ਜੁਲਾਈ ਸਵੇਰੇ ਸਾਡੇ ਸਾਰੇ ਗਰੁੱਪ ਨੇ ਨਾਸ਼ਤਾ ਹੋਟਲ ਅੰਬੈਸਡਰ 'ਚ ਕੀਤਾ। ਅਸੀਂ ਸਿਰਫ ਦੁੱਧ ਪੀਤਾ। ਸਾਡੇ ਗਰੁੱਪ ਨਾਲ ਹੀ ਗੁਜਰਾਤ ਯੂਨੀਵਰਸਿਟੀ ਤੋਂ ਡਾ. ਅਮਜ਼ਦ ਭੱਟੀ ਇਸਲਾਮਾਬਾਦ ਮੈਨੂੰ ਮਿਲੇ। ਇਨ੍ਹਾਂ ਦੱਸਿਆ ਕਿ ਇਨ੍ਹਾਂ ਨੂੰ ਗੁਰਮੁਖੀ ਆਉਂਦੀ ਹੈ। ਮੈਂ ਇਨ੍ਹਾਂ ਨੂੰ ਆਪਣੀ ਪੁਸਤਕ 'ਤੂੰ ਹੀ ਤੂੰ' ਦੇ ਦਿੱਤੀ।

10:30 ਵਜੇ ਅਸੀਂ ਸਾਰੇ ਆਪੋ ਆਪਣਾ ਸਾਮਾਨ ਚੁੱਕ ਕੇ ਗੁਜਰਾਤ

ਯੂਨੀਵਰਸਿਟੀ ਦੀ ਬੱਸ ਵਿਚ ਅਨਾਰਕਲੀ ਬਜ਼ਾਰ ਪਹੁੰਚੇ। 11 ਵੱਜ ਗਏ ਸਨ। ਸਾਨੂੰ ਕਿਹਾ ਗਿਆ ਕਿ ਅਸੀਂ ਬਜ਼ਾਰ ਘੁੰਮ ਫਿਰ ਕੇ ਠੀਕ 12 ਵਜੇ ਬੱਸ ਕੋਲ ਪਹੁੰਚ ਜਾਈਏ। ਬਜ਼ਾਰ ਵਿਚ ਅਜੇ ਦੁਕਾਨਾਂ ਖੁੱਲ੍ਹ ਰਹੀਆਂ ਸਨ। ਸਾਰੇ ਜਣੇ 12:30 ਤੀਕ ਬੱਸ ਕੋਲ ਇਕੱਠੇ ਹੋਏ। ਉੱਥੋਂ ਚੱਲ ਕੇ ਅਸੀਂ 1:30 ਵਜੇ ਬਾਘਾ ਬਾਰਡਰ ਪਹੁੰਚੇ। ਕਲੀਅਰੈਂਸ ਕਰਵਾ ਕੇ 2:30 ਵਜੇ ਬਾਹਰ ਨਿਕਲੇ ਅਤੇ ਭਾਰਤ ਦੀ ਧਰਤੀ 'ਤੇ ਪਹੁੰਚ ਕੇ ਆਪੋ ਆਪਣੇ ਟਿਕਾਣਿਆਂ ਵਲ ਰਵਾਨਾ ਹੋ ਕੇ ਆਪਣੇ ਘਰਾਂ 'ਚ ਪਹੁੰਚ ਗਏ।

ਪਾਕਿਸਤਾਨ ਦੀ ਇਸ ਯਾਤਰਾ ਦੌਰਾਨ ਸਾਰੇ ਭਾਰਤੀ ਡੈਲੀਗੇਟਾਂ ਨੂੰ ਪੰਜ ਪੁਸਤਕਾਂ ਪ੍ਰਾਪਤ ਹੋਈਆਂ।

1. Sufism & Bhakti Movement edited by Dr. Fatima Hussain

ਇਹ ਕਿਤਾਬ ਸਾਰੇ ਡੈਲੀਗੇਟਸ ਨੂੰ ਸੈਮੀਨਾਰ ਸਮੇਂ ਦਿੱਤੇ ਹੋਏ ਬੈਗ ਵਿਚ ਪਾਈ ਹੋਈ ਸੀ। ਡਾ. ਫਾਤਿਮਾ ਹੁਸੈਨ ਜੋ ਦਿੱਲੀ ਯੂਨੀਵਰਸਿਟੀ ਵਿਖੇ ਪੜ੍ਹੀ ਹੋਈ ਹੈ, ਡਾ. ਫਖਰ ਜ਼ਮਾਨ ਦੀ ਪਤਨੀ ਹੈ। ਡਾ. ਫਖਰ ਜ਼ਮਾਨ—ਪੂਰਵ ਯੂਨੀਅਨ ਮਨਿਸਟਰ ਆਫ ਪਾਕਿਸਤਾਨ, ਪੂਰਵ ਚੇਅਰਮੈਨ ਨੈਸ਼ਨਲ ਕਮਿਸ਼ਨ ਆਨ ਹਿਸਟਰੀ ਐਂਡ ਕਲਚਰ ਅਤੇ ਚੇਅਰਮੈਨ ਵਿਸ਼ਵ ਪੰਜਾਬੀ ਕਾਂਗਰਸ ਪਾਕਿਸਤਾਨ ਹਨ।

2. ਕਲਾਮ ਬੁੱਲ੍ਹੇ ਸ਼ਾਹ—ਇਹ ਉਰਦੂ ਦੀ ਕਿਤਾਬ—ਹਕੂਮਤ ਪੰਜਾਬ ਲਾਹੌਰ ਵਲੋਂ ਛਪਾਈ ਗਈ ਹੈ। ਇਸ ਦਾ ਫਾਰਸੀ ਤੋਂ ਉਰਦੂ ਅਨੁਵਾਦ ਜਨਾਬ ਅਸੀਰ ਆਬਦ ਨੇ ਕੀਤਾ ਹੈ। ਇਹ ਕਿਤਾਬ ਪੀ. ਸੀ. ਰੈਸਟੋਰੈਂਟ ਲਾਹੌਰ ਵਿਖੇ ਮਨਿਸਟਰ ਨੇ ਸਾਨੂੰ ਸਭ ਨੂੰ ਦਿੱਤੀ।

3. ਪੰਜਸੁਰਾ ਪੰਜਾਬੀ—ਤਰਜਮਾ ਸ਼ਰੀਫ ਕੁੰਜਾਈ।

4. ਕੁਤਬੀ ਤਾਰਾ—ਪੀਰ ਫਜ਼ਲ ਹੁਸੈਨ ਫਜ਼ਲ ਗੁਜਰਾਤੀ।

5. ਔਰਤ ਔਰ ਇਸਲਾਮੀ ਤਾਲੀਮ—ਮਰਕਜ਼ੇ ਤਾਰੀਕ ਇਸਲਾਮੀਆ।

6. ਉਰਦੂ ਅਖ਼ਬਾਰ 'ਤਾਲੀਮੀ ਜਾਇਜ਼ਾ'—ਜਿਸ ਨੂੰ ਨਵਾਜ਼ਿਸ਼ ਅਲੀ ਨਵਾਜ਼ਿਸ਼' ਗੁਜਰਾਤ ਸ਼ਹਿਰ ਤੋਂ ਕੱਢਦੇ ਹਨ।

ਉਪਰੋਕਤ ਤਿੰਨ ਪੁਸਤਕਾਂ ਅਤੇ ਅਖ਼ਬਾਰ 'ਤਾਲੀਮੀ ਜਾਇਜ਼ਾ' ਦੀਆਂ ਕਾਪੀਆਂ ਵੀ ਸਾਨੂੰ ਗੁਜਰਾਤ ਯੂਨੀਵਰਸਿਟੀ ਵਿਖੇ ਮਿਲੀਆਂ।

# ਸਾਹਿਤਕਾਰ ਜੀਵਨ ਬਿਉਰਾ

| | | |
|---|---|---|
| **ਨਾਂ** | : | ਸੂਬਾ ਸੁਰਿੰਦਰ ਕੌਰ ਖਰਲ |
| **ਪਿਤਾ ਦਾ ਨਾਂ** | : | ਸ: ਗੁਰਚਰਨ ਸਿੰਘ ਖਰਲ |
| **ਮਾਤਾ ਦਾ ਨਾਂ** | : | ਬੀਬੀ ਗੁਰਦੇਵ ਕੌਰ |
| **ਪਤੀ ਦਾ ਨਾਂ** | : | ਸ: ਭਗਵੰਤ ਸਿੰਘ ਨਾਮਧਾਰੀ |
| **ਵਰਤਮਾਨ ਪਤਾ** | : | ਨਾਮਧਾਰੀ ਇੰਜ਼ ਵਰਕਸ, ਕੁਰਾਲੀ ਰੋਡ, ਰੂਪਨਗਰ (ਰੋਪੜ)-140001 (ਪੰਜਾਬ) |
| **ਮੋਬਾਇਲ ਨੰ** | : | 98157-03588, 94631-01345, 94173-76345, 94172-73345, 01881-500271 |
| **ਜਨਮ ਤਾਰੀਖ** | : | 19 ਜਨਵਰੀ 1952 |
| **ਜਨਮ ਸਥਾਨ** | : | ਬੰਬਈ |
| **ਵਿਦਿਅਕ ਯੋਗਤਾ** | : | ਐਮ.ਏ.ਹਿਸਟਰੀ |
| **ਕਿੱਤਾ** | : | ਘਰੇਲੂ/ਲੇਖਣ ਕਾਰਜ |
| **ਲਿਖਣ ਪ੍ਰੀਕਿਰਿਆ ਦਾ ਮੁੱਢ** | : | ਸੰਨ 1966 |
| **ਸਾਹਿਤ ਰਚਨਾ** | : | ਕਹਾਣੀ, ਕਵਿਤਾ, ਲੇਖ, ਜੀਵਨੀ, ਬਾਲ ਸਾਹਿਤ, ਸਫਰਨਾਮੇ, ਖੋਜ ਪੱਤਰ ਤੇ ਬੰਸਾਵਲੀ ਆਦਿਕ ਲਿਖੇ ਹਨ। ਰਚਨਾਵਾਂ ਸਮੇਂ ਸਮੇਂ ਤੇ ਵੱਖ-ਵੱਖ ਪਤ੍ਰਿਕਾਵਾਂ ਤੇ ਅਖਬਾਰਾਂ ਵਿਚ ਛਪਦੀਆਂ ਰਹਿੰਦੀਆਂ ਹਨ। |

**ਛਪੀਆਂ ਪੁਸਤਕਾਂ ਦਾ ਵੇਰਵਾ**

1) ਤ੍ਰਿਸ਼ਨਾ (ਕਹਾਣੀਆਂ)1987
2) ਰੂਹ ਪੰਜਾਬ ਦੀ (ਜੀਵਨੀ ਮਹਾਰਾਣੀ ਜ਼ਿੰਦ ਕੌਰ) 1990
3) ਮਹਾਂਬਲੀ ਰਣਜੀਤ ਸਿੰਘ (ਜੀਵਨੀ ਮਹਾਰਾਜਾ ਰਣਜੀਤ ਸਿੰਘ) 1991
4) ਵਡ-ਪ੍ਰਤਾਪੀ ਸਤਿਗੁਰੂ (ਜੀਵਨੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ) 1991 ਅਤੇ 2010
5) ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਾਗ਼ਬਾਨੀ ਪ੍ਰਤੀ ਦੇਣ (ਖੋਜ-ਪੱਤਰ)1995

6) ਬਰਮਾ ਦੀ ਯਾਤਰਾ, ਅਫ਼ਰੀਕਾ ਦੀ ਯਾਤਰਾ 1996

7) ਬਖ਼ਸ਼ਿਸ਼ (ਕਵਿਤਾਵਾਂ) 1996

8) ਪ੍ਰਕਾਸ਼-ਪੁੰਜ ਭਾਗ ਪਹਿਲਾ (ਜੀਵਨੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)1997

9) ਤੂੰ ਹੀ ਤੂੰ (ਕਵਿਤਾਵਾਂ) 2000

10) ਬੰਸਾਵਲੀ-ਸ੍ਰੀ ਸਤਿਗੁਰੂ ਰਾਮ ਸਿੰਘ ਜੀ 2006

11) ਨਾਮਧਾਰੀ ਸ਼ਹੀਦ ਅਤੇ ਸੁਤੰਤਰਤਾ ਸੰਗਰਾਮੀ 2008

12) ਗੋਪਾਲ-ਰਤਨ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ) 2010

**ਛਪਣਯੋਗ ਪੁਸਤਕਾਂ**

ਨਾਮਧਾਰੀ ਇਤਿਹਾਸ : ਸਰਕਾਰੀ ਦਸਤਾਵੇਜ਼

ਪ੍ਰਕਾਸ਼-ਪੁੰਜ ਭਾਗ ਦੂਜਾ

ਸ੍ਰੀ ਗੁਰੂ ਗੋਬਿੰਦ ਸਿੰਘ ਜੀ (ਬਾਲ ਸਾਹਿਤ)

ਡਾਇਰੀ ਸੰਨ 1990 ਤੋਂ

**ਅਖਬਾਰਾਂ ਵਿਚ ਛਪੇ ਤੇ ਛਪ ਰਹੇ ਵਿਸ਼ੇਸ਼ ਲੇਖ**

1) ਜਗ ਬਾਣੀ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਲੇਖ ਅਤੇ ਸ੍ਰੀ ਸਤਿਗੁਰੂ ਜੀ ਦੇ ਪ੍ਰਵਚਨ, 21 ਮਈ ਸੰਨ 2001 ਤੋਂ ਹੁਣ ਤੀਕ, ਲਗਾਤਾਰ ਲੜੀਵਾਰ ਪਹਿਲੋਂ ਹਰ ਸੋਮਵਾਰ, ਹੁਣ ਹਰ ਮੰਗਲਵਾਰ ਨੂੰ ਛਪ ਰਹੇ ਹਨ।

2) ਅਜੀਤ ਅਖਬਾਰ ਵਿਚ ਪੁਸਤਕ 'ਰੂਹ ਪੰਜਾਬ ਦੀ' (ਜੀਵਨੀ ਮਹਾਰਾਣੀ ਜ਼ਿੰਦ ਕੌਰ) 18 ਅਗਸਤ 1991 ਤੋਂ 27 ਅਕਤੂਬਰ 1991 ਤੱਕ ਲੜੀਵਾਰ ਹਰ ਐਤਵਾਰ 10 ਕਿਸ਼ਤਾਂ ਵਿਚ ਛਪੀ।

3) ਪੰਜਾਬੀ ਟ੍ਰਿਬਿਊਨ ਵਿਚ 'ਬਰਮਾ ਦੀ ਯਾਤਰਾ' 5 ਮਈ 1996 ਤੋਂ 16 ਜੂਨ 1996 ਤੱਕ ਹਰ ਐਤਵਾਰ ਲੜੀਵਾਰ 7 ਕਿਸ਼ਤਾਂ ਵਿਚ ਛਪੀ।

**ਮਿਲੇ ਸਨਮਾਨਾਂ ਦਾ ਵੇਰਵਾ :-**

- **ਬਾਲ ਸਾਹਿਤ ਰਚੇਤਾ ਪੁਰਸਕਾਰ** 02-01-1994 ਨੂੰ - ਵੱਲੋਂ ਲਿਖਾਰੀ ਸਭਾ ਬਰਨਾਲਾ

- **ਨਾਮਧਾਰੀ ਸ਼ਹੀਦਾਂ ਦੀ ਖੋਜ ਕਰਨ ਲਈ ਸਨਮਾਨ** 25-09-1995 ਨੂੰ ਅੰਮ੍ਰਿਤਸਰ ਵਿਖੇ ਹੋਏ ਵਿਸ਼ਵ ਸਿੱਖ ਸੰਮੇਲਨ ਸਮੇਂ — ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ।

- **ਖੇਡ ਮੇਲਾ 1999** – ਵੱਲੋਂ ਸ਼ਹੀਦ ਰਤਨ ਸਿੰਘ ਸਪੋਰਟਸ ਕਲੱਬ ਮੰਡੀ ਕਲਾਂ (ਜ਼ਿਲ੍ਹਾ ਬਠਿੰਡਾ)
- **ਸਰਦਾਰਨੀ ਹਰਲਾਭ ਕੌਰ ਯਾਦਗਾਰੀ ਐਵਾਰਡ** 26 ਮਈ 2002 ਨੂੰ – ਵੱਲੋਂ ਲਿਖਾਰੀ ਸਭਾ ਬਰਨਾਲਾ
- **ਸ਼ਹੀਦ ਬਿਸ਼ਨ ਸਿੰਘ ਯਾਦਗਾਰੀ ਐਵਾਰਡ** 27 ਮਈ 2002 ਨੂੰ—ਵੱਲੋਂ ਅਖਿਲ ਭਾਰਤੀ ਸੰਪਰਦਾਇਕ ਸਦਭਾਵਨਾ ਕਮੇਟੀ, ਨਵੀਂ ਦਿੱਲੀ
- **ਹਰਿ ਰੰਗ ਮਸਤ ਟਰੱਸਟ ਬਠਿੰਡਾ ਵੱਲੋਂ ਸਨਮਾਨ** 19 ਸਤੰਬਰ 2003
- **ਮਾਸਟਰ ਨਿਹਾਲ ਸਿੰਘ ਯਾਦਗਾਰੀ ਪੁਰਸਕਾਰ** 28 ਮਾਰਚ 2010 ਨੂੰ – ਨਾਮਧਾਰੀ ਧਰਮਸ਼ਾਲਾ, ਰਮੇਸ਼ ਨਗਰ ਦਿੱਲੀ ਵਿਖੇ
- **ਸੰਸਕਾਰ ਭਾਰਤੀ ਰੋਪੜ ਵਲੋਂ ਸਨਮਾਨ** 25 ਜੁਲਾਈ 2010 ਨੂੰ ਗੁਰੂ-ਪੂਰਨਿਮਾ ਦੇ ਮੌਕੇ 'ਤੇ

**ਹੋਰ ਜਾਣਕਾਰੀ**

| | |
|---|---|
| ਸੂਬਾ | : ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਪ੍ਰੈਲ ਸੰਨ 1994 ਤੋਂ ਨਾਮਧਾਰੀ ਪੰਥ ਵਿਚ ਸੂਬਾ ਥਾਪਿਆ |
| ਪ੍ਰਧਾਨ | : ਸਰਬ ਹਿੰਦ ਨਾਮਧਾਰੀ ਵਿੱਦਿਅਕ ਜੱਥਾ (ਰਜਿ:) ਇਸਤਰੀ ਵਿੰਗ 1989-95 ਦੌਰਾਨ |
| ਟਰੱਸਟੀ | : ਕੂਕਾ ਸ਼ਹੀਦ ਯਾਦਗਾਰੀ ਟਰੱਸਟ (ਰਜਿ:), ਸੰਨ 1992 ਤੋਂ ਪੰਜਾਬ ਸਰਕਾਰ ਵੱਲੋਂ ਬਣਾਇਆ ਗਿਆ ਟਰੱਸਟ |
| ਮੈਂਬਰ | : ਭੈਣੀ ਸਾਹਿਬ ਤੇ ਰਾਈਆਂ ਡਿਵੈਲਪਮੈਂਟ ਬੋਰਡ (ਰਜਿ:), ਸੰਨ 1994 ਤੋਂ ਪੰਜਾਬ ਸਰਕਾਰ ਵੱਲੋਂ ਬਣਾਇਆ ਗਿਆ ਬੋਰਡ |
| ਮੈਂਬਰ | : ਕੇਂਦਰੀ ਪੰਜਾਬੀ ਲੇਖਕ ਸਭਾ (ਰਜਿ:) |
| ਮੈਂਬਰ | : ਪੰਜਾਬੀ ਸਾਹਿਤ ਅਕੈਡਮੀ (ਰਜਿ:) ਲੁਧਿਆਣਾ |
| ਕਾਰਜਕਾਰੀ ਮੈਂਬਰ | : ਜ਼ਿਲ੍ਹਾ ਲਿਖਾਰੀ ਸਭਾ (ਰਜਿ:) ਰੂਪਨਗਰ (ਰੋਪੜ) |
| ਮੀਤ ਪ੍ਰਧਾਨ | : ਭਾਰਤੀਯ ਇਤਿਹਾਸ ਸੰਕਲਨ ਸਮਿਤੀ, ਰੂਪਨਗਰ |
| ਮੀਤ ਪ੍ਰਧਾਨ | : ਸੰਸਕਾਰ ਭਾਰਤੀ ਕਮੇਟੀ, ਰੂਪਨਗਰ |
| ਮੈਂਬਰ | : ਪੰਜਾਬੀ ਭਾਸ਼ਾ ਤਰਮੀਮ ਐਕਟ ਦੀ ਜ਼ਿਲ੍ਹਾ ਪੱਧਰੀ ਕਮੇਟੀ |

**ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ-ਕਮਲਾਂ ਤੋਂ ਮਿਲੇ ਵਿਸ਼ੇਸ਼ ਪੁਰਸਕਾਰਾਂ ਦਾ ਵੇਰਵਾ :-**

- ਸੇਠਾਣੀ ਮਹਿੰਦਰ ਕੌਰ ਸਨਮਾਨ – 16 ਅਕਤੂਬਰ 1997 ਨੂੰ, ਅੱਸੂ ਦੇ ਮੇਲੇ ਤੇ, ਸ੍ਰੀ ਭੈਣੀ ਸਾਹਿਬ ਵਿਖੇ।

- ਵਿਸ਼ੇਸ਼ ਪੁਰਸਕਾਰ ਵਿਦਿਅਕ ਜੱਥੇ ਦੀ ਸੇਵਾ ਲਈ – 22 ਜੂਨ 1995 ਨੂੰ ਵਿਦਿਅਕ ਸੰਮੇਲਨ ਸਮੇਂ ਸ੍ਰੀ ਭੈਣੀ ਸਾਹਿਬ ਵਿਖੇ।
- ਵਿਸ਼ੇਸ਼ ਪੁਰਸਕਾਰ ਸ਼ਹੀਦਾਂ ਦੇ ਪਰਿਵਾਰਾਂ ਦੀ ਖੋਜ ਲਈ–13 ਫਰਵਰੀ 1997 ਨੂੰ ਪਿੰਡ ਸਕਰੌਦੀ ਦੇ ਸ਼ਹੀਦ ਯਾਦਗਾਰੀ ਮੇਲੇ 'ਤੇ।
- ਵਿਸ਼ੇਸ਼ ਪੁਰਸਕਾਰ ਸ਼ਹੀਦਾਂ ਦੇ ਪਰਿਵਾਰਾਂ ਦੀ ਖੋਜ ਲਈ–17 ਫਰਵਰੀ 1997 ਨੂੰ ਪਿੰਡ ਮੰਡੀ ਕਲਾਂ ਦੇ ਸ਼ਹੀਦ ਯਾਦਗਾਰੀ ਮੇਲੇ 'ਤੇ।
- ਆਸ਼ੀਰਵਾਦ ਪੁਰਸਕਾਰ ਵਿਦਿਅਕ ਜੱਥੇ ਵੱਲੋਂ – 9 ਜੂਨ 1998 ਨੂੰ ਵਾਰਸ਼ਿਕ ਵਿੱਦਿਅਕ ਸੰਮੇਲਨ ਮੰਡੀ ਵਿਖੇ।
- ਪੁਸਤਕ – ਵਡ ਪ੍ਰਤਾਪੀ ਸਤਿਗੁਰੂ (10 ਅਕਤੂਬਰ 1990), ਬਖ਼ਸ਼ਿਸ਼ (4 ਅਗਸਤ 1996), ਪ੍ਰਕਾਸ਼-ਪੁੰਜ 1 (18 ਅਕਤੂਬਰ 1997), ਤੂੰ ਹੀ ਤੂੰ (26 ਨਵੰਬਰ 2000), ਬੰਸਾਵਲੀ-ਸ੍ਰੀ ਸਤਿਗੁਰੂ ਰਾਮ ਸਿੰਘ ਜੀ (16 ਮਾਰਚ 2006) ਅਤੇ ਨਾਮਧਾਰੀ ਸ਼ਹੀਦ ਸੰਨ 2008 ਆਦਿ ਰੀਲੀਜ਼ ਕੀਤੇ ਜਾਣ ਸਮੇਂ ਮਿਲੇ ਵਿਸ਼ੇਸ਼ ਪੁਰਸਕਾਰ।
- ਵਿੱਦਿਅਕ ਸੰਮੇਲਨਾਂ ਸਮੇਂ ਖੋਜ-ਪੱਤਰ ਪੜ੍ਹਨ ਅਤੇ ਜੱਜਮੈਂਟ ਕਰਨ ਤੋਂ ਇਲਾਵਾ ਸਮੇਂ ਸਮੇਂ 'ਤੇ ਅਨੇਕ ਪੁਰਸਕਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ-ਕਮਲਾਂ ਤੋਂ ਬਖ਼ਸ਼ਿਸ਼ ਹੋਏ।

**ਵਿਦੇਸ਼ ਯਾਤਰਾਵਾਂ**

1) ਥਾਈਲੈਂਡ ਦੀ ਯਾਤਰਾ – 15 ਤੋਂ 25 ਮਾਰਚ 1993
2) ਥਾਈਲੈਂਡ ਦੀ ਯਾਤਰਾ – 8 ਤੋਂ 10 ਮਾਰਚ 1994
3) ਬਰਮਾ ਦੀ ਯਾਤਰਾ – 10 ਤੋਂ 20 ਮਾਰਚ 1994
4) ਥਾਈਲੈਂਡ ਦੀ ਯਾਤਰਾ – 20 ਤੋਂ 24 ਮਾਰਚ 1994
5) ਅਫਰੀਕਾ (ਕੀਨੀਆ – ਤਨਜਾਨੀਆ) ਯਾਤਰਾ–21 ਮਈ ਤੋਂ 5 ਜੂਨ 1994
6) ਥਾਈਲੈਂਡ ਦੀ ਯਾਤਰਾ – 28 ਨਵੰਬਰ ਤੋਂ 10 ਦਸੰਬਰ 1995
7) ਇੰਗਲੈਂਡ ਦੀ ਯਾਤਰਾ – 15 ਮਈ ਤੋਂ 11 ਜੁਲਾਈ 1999
8) ਪਾਕਿਸਤਾਨ ਦੀ ਯਾਤਰਾ – 18 ਜੁਲਾਈ ਤੋਂ 22 ਜੁਲਾਈ 2008

*****************